CHAUTHĀ PAD(U)

*by*

GIANI SANT SINGH MASKEEN



ਚੌਥੀ ਵਾਰ ਨਵੰਬਰ 1991

ਪੰਜਵੀਂ ਵਾਰ ਮਈ 1995

ਛੇਵੀਂ ਵਾਰ ਜਨਵਰੀ 2005

ਸੱਤਵੀਂ ਵਾਰ ਜਨਵਰੀ 2006

ਅੱਠਵੀਂ ਵਾਰ ਸਤੰਬਰ 2008

**ਮੁੱਲ : 55-00 ਰੁਪਏ**

*ਮਿਲਣ ਦੇ ਪਤੇ :*

**ਗੁਰ ਜੋਤੀ ਐਂਟਰਪ੍ਰਾਈਜ਼ਜ਼**

ਰੋਡ ਨੰ: 2, ਅਲਵਰ - 301 001

ਫ਼ੋਨ : 0144-2344312, 2331313

ਸਿੰਘ ਬ੍ਰਦਰਜ਼

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

E-mail : singhbro@vsnl.com

Website : www.singhbrothers.com

*ਪ੍ਰਕਾਸ਼ਕ :*

ਗੁਰ ਜੋਤੀ ਐਂਟਰਪ੍ਰਾਈਜ਼ਜ਼

ਰੋਡ ਨੰ: 2, ਅਲਵਰ - 301 001

ਫ਼ੋਨ : 0144-2344312, 2331313

E-mail : gurjyoti@sancharnet.in

*ਪ੍ਰਿੰਟਰਜ਼ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

# ਭੂਮਿਕਾ

ਆਦਿ ਕਾਲ ਤੋਂ ਹੀ ਪੀਰ, ਪੈਗੰਬਰ, ਰਿਖੀ-ਮੁਨੀ, ਮਹਾਨ ਵਿਦਵਾਨ ਅਤੇ ਬੜੇ ਬੜੇ ਮਹਾਂਪੁਰਖ ਦੋ ਤਰ੍ਹਾਂ ਨਾਲ ਹੀ ਆਪਣੇ ਵਿਚਾਰ ਦਾ ਜਾਂ ਆਪਣੀ ਵਿਦਿਆ ਦਾ ਪ੍ਰਗਟਾਵਾ ਕਰਦੇ ਰਹੇ ਹਨ—ਇਕ ਰਸਨਾ ਤੋਂ ਬੋਲ ਕੇ ਕਥਾ ਜਾਂ ਵਿਖਿਆਨ ਰਾਹੀਂ, ਦੂਸਰਾ ਆਪਣੀ ਕਲਮ ਨਾਲ ਕੋਈ ਗ੍ਰੰਥ ਜਾਂ ਪੁਸਤਕ ਲਿਖ ਕੇ ਜਾਂ ਛਪਵਾ ਕੇ। ਬੋਲ ਕੇ ਕਥਾ ਪ੍ਰਚਾਰ ਕਰਨ ਵਾਲੇ ਵਿਦਵਾਨ ਸੱਜਣਾਂ ਦਾ ਅਸਰ ਬਹੁਤ ਸਮਾਂ ਨਹੀਂ ਰਹਿੰਦਾ, ਛੇਤੀ ਹੀ ਉਨ੍ਹਾਂ ਦੀ ਜ਼ਿੰਦਗੀ ਦੇ ਬਾਅਦ ਉਨ੍ਹਾਂ ਦੀ ਯਾਦਗਾਰ ਖ਼ਤਮ ਹੋ ਜਾਂਦੀ ਹੈ। ਉਨ੍ਹਾਂ ਦੇ ਵਿਚਾਰ ਸੁਣਨ ਵਾਲੇ ਭੀ ਖ਼ਤਮ ਹੋ ਜਾਂਦੇ ਹਨ। ਜਿਹੜੇ ਵਿਦਵਾਨ ਆਪਣੀ ਜ਼ਿੰਦਗੀ ਵਿਚ ਕਥਾ-ਵਿਖਿਆਨ ਤੋਂ ਛੁੱਟ ਆਪਣੀ ਵਿਦਵਤਾ ਜਾਂ ਆਪਣੇ ਖ਼ਿਆਲਾਂ ਦਾ ਪ੍ਰਗਟਾਵਾ ਗ੍ਰੰਥਾਂ, ਪੁਸਤਕਾਂ ਦੇ ਰੂਪ ਵਿਚ ਕਲਮ-ਬੰਦ ਕਰ ਕੇ, ਛਪਵਾ ਕੇ ਸੰਸਾਰ ਵਿਚ ਛੱਡ ਜਾਂਦੇ ਹਨ—ਉਨ੍ਹਾਂ ਦੀਆਂ ਲਿਖੀਆਂ ਪੁਸਤਕਾਂ ਨੂੰ ਪੜ੍ਹ ਕੇ ਅਤੇ ਉਨ੍ਹਾਂ ਦੇ ਵਿਚਾਰਾਂ 'ਤੇ ਅਮਲ ਕਰ ਕੇ ਸ਼ਰਧਾਲੂ ਹਮੇਸ਼ਾ ਲਾਭ ਉਠਾਉਂਦੇ ਰਹਿੰਦੇ ਹਨ। ਇਸ ਤਰ੍ਹਾਂ ਐਸੇ ਮਹਾਂਪੁਰਖਾਂ ਦੀ ਯਾਦ ਭੀ ਸਦੀਵੀ ਬਣੀ ਰਹਿੰਦੀ ਹੈ। ਮੇਰੇ ਦੇਖਣ ਵਿਚ ਬਹੁਤ ਸਾਰੇ ਵਿਦਵਾਨ ਅਤੇ ਮਹਾਂਪੁਰਖ ਆਏ ਹਨ, ਜਿਨ੍ਹਾਂ ਦੀ ਕਥਾ-ਪ੍ਰਚਾਰ ਦੀ ਸਿੱਖ ਜਗਤ ਵਿਚ ਧਾਂਕ ਸੀ—ਜਦੋਂ ਉਨ੍ਹਾਂ ਦੀ ਜ਼ਿੰਦਗੀ ਖ਼ਤਮ ਹੋਈ, ਨਾਲ ਹੀ ਉਨ੍ਹਾਂ ਦੇ ਵਿਚਾਰ ਅਤੇ ਉਨ੍ਹਾਂ ਦੇ ਨਾਮ ਦੀ ਚਰਚਾ ਭੀ ਖ਼ਤਮ ਹੋ ਗਈ। ਜੈਸਾ ਕਿ ਮਹਾਨ ਵਿਦਵਾਨ ਗਿਆਨੀ ਠਾਕਰ ਸਿੰਘ ਜੀ, ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ, ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲੇ ਆਦਿ ਜੋ ਬੜੇ ਪ੍ਰਭਾਵਸ਼ਾਲੀ ਕਥਾ-ਵਾਚਕ, ਪ੍ਰਚਾਰਕ, ਵਿਦਵਾਨ ਤੇ ਆਪਣੇ ਸਮੇਂ ਦੀਆਂ ਮਹਾਨ ਸ਼ਖ਼ਸੀਅਤਾਂ ਸਨ, ਪਰ ਉਹ ਆਪਣੀ ਲਿਖਤ ਕੋਈ ਪੁਸਤਕ ਛਪਵਾ ਕੇ ਨਹੀਂ ਛੱਡ ਗਏ ਸਨ, ਇਸ ਲਈ ਉਨ੍ਹਾਂ ਦੇ ਨਾਮ ਨੂੰ ਹੀ ਲੋਕ ਭੁੱਲ ਗਏ ਹਨ, ਕਿਸੇ ਕਿਸੇ ਥਾਂ ਉਨ੍ਹਾਂ ਦੇ ਨਾਮ ਦੀ ਚਰਚਾ ਹੈ।

ਜਿਹੜੇ ਮਹਾਂਪੁਰਖ ਕੋਈ ਪੁਸਤਕ ਜਾਂ ਗ੍ਰੰਥ ਲਿਖ ਕੇ ਛਪਵਾ ਕੇ ਛੱਡ ਗਏ ਹਨ, ਉਨ੍ਹਾਂ ਦੇ ਬਾਅਦ ਭੀ ਉਨ੍ਹਾਂ ਦੀ ਯਾਦਗਾਰ ਅੱਜ ਭੀ ਅਮਰ ਹੈ ਤੇ ਸਦੀਵੀ ਰਹੇਗੀ। ਜਿਸ ਤਰ੍ਹਾਂ ਕਿ ਭਾਈ ਸਾਹਿਬ ਸੰਤੋਖ ਸਿੰਘ ਜੀ ਕਰਤਾ

*ਗੁਰ ਪ੍ਰਤਾਪ ਸੂਰਜ ਗ੍ਰੰਥ*, ਭਾਈ ਗਿਆਨ ਸਿੰਘ ਜੀ ਗਿਆਨੀ ਕਰਤਾ *ਪੰਥ ਪ੍ਰਕਾਸ਼*, ਭਾਈ ਸਾਹਿਬ ਵੀਰ ਸਿੰਘ ਜੀ ਕਰਤਾ *ਰਾਣਾ ਸੂਰਤ ਸਿੰਘ*, *ਕਲਗੀਧਰ ਚਮਤਕਾਰ* ਆਦਿ ਬੇਅੰਤ ਗ੍ਰੰਥਾਂ ਦੇ ਜੋ ਲਿਖਾਰੀ, ਜਿਨ੍ਹਾਂ ਨੂੰ ਸੰਸਾਰ ਵਿੱਚੋਂ ਕਿਤਨਾ ਸਮਾਂ ਗਿਆਂ ਨੂੰ ਹੋ ਗਿਆ ਹੈ ਪਰ ਉਨ੍ਹਾਂ ਦੀਆਂ ਯਾਦਾਂ ਅਜੇ ਭੀ ਸੰਸਾਰ ਵਿਚ ਕਾਇਮ ਹਨ। ਉਨ੍ਹਾਂ ਦੀਆਂ ਰਚਿਤ ਪੁਸਤਕਾਂ ਅੱਜ ਭੀ ਪੜ੍ਹ ਕੇ ਸ਼ਰਧਾਲੂ ਪੂਰਾ ਪੂਰਾ ਲਾਭ ਉਠਾ ਰਹੇ ਹਨ।

ਇਸ ਸਦੀ ਦੇ ਮਹਾਨ ਵਿਦਵਾਨ ਕਰਨੀ ਅਤੇ ਕਥਨੀ ਦੇ ਪੂਰੇ ਗਿਆਨੀ ਸੰਤ ਸਿੰਘ ਜੀ 'ਮਸਕੀਨ' ਜਿਨ੍ਹਾਂ ਦੇ ਜੀਵਨ ਦੇ ਸੰਬੰਧ ਵਿਚ ਅਤੇ ਕਥਾ ਦੇ ਪ੍ਰਭਾਵ ਸੰਬੰਧੀ ਮੈਂ ਇਨ੍ਹਾਂ ਦੀਆਂ ਪਹਿਲੇ ਛਪੀਆਂ ਪੁਸਤਕਾਂ ਦੀਆਂ ਭੂਮਿਕਾਵਾਂ ਵਿਚ ਵਿਸਥਾਰ ਨਾਲ ਲਿਖ ਚੁੱਕਾ ਹਾਂ, ਇਸ ਲਈ ਇਥੇ ਬਹੁਤਾ ਲਿਖਣ ਦੀ ਲੋੜ ਪ੍ਰਤੀਤ ਨਹੀਂ ਹੁੰਦੀ। ਅੱਜ ਦੇਸ-ਪ੍ਰਦੇਸ ਵਿਚ ਆਪ ਜੀ ਦੀ ਕਥਾ ਨੂੰ ਸੁਣਨ ਦੀ ਖਿੱਚ ਹੈ। ਇਸੇ ਲਈ ਕੁਝ ਕਥਾ ਦੀਆਂ ਟੇਪਾਂ ਭਰਵਾ ਕੇ ਆਪ ਨੇ ਸੰਗਤਾਂ ਤਕ ਪਹੁੰਚਾਉਣ ਦਾ ਉਪਰਾਲਾ ਕੀਤਾ ਹੈ, ਸੁਣ ਕੇ ਸੰਗਤਾਂ ਲਾਭ ਉਠਾ ਰਹੀਆਂ ਹਨ। ਫਿਰ ਭੀ ਪ੍ਰਚਾਰ ਨੂੰ ਸੌਖਿਆਂ ਕਰਨ ਲਈ ਅਤੇ ਸਦੀਵੀ ਆਪਣੀ ਯਾਦਗਾਰ ਨੂੰ ਕਾਇਮ ਰੱਖਣ ਲਈ ਆਪ ਜੀ ਨੇ, ਤਿੰਨ ਪੁਸਤਕਾਂ ਪਹਿਲੇ ਛਪਵਾਈਆਂ ਹਨ—ਜਿਨ੍ਹਾਂ ਸ਼ਰਧਾਲੂਆਂ ਨੇ, ਖ਼ਾਸ ਤੌਰ 'ਤੇ ਪ੍ਰਚਾਰਕਾਂ ਨੇ, ਇਹ ਪੁਸਤਕਾਂ ਲੈ ਕੇ ਪੜ੍ਹੀਆਂ ਹਨ, ਇਨ੍ਹਾਂ ਪੁਸਤਕਾਂ ਤੋਂ ਉਨ੍ਹਾਂ ਨੇ ਭਾਰੀ ਲਾਭ ਉਠਾਇਆ ਹੈ। ਹੁਣ ਮਸਕੀਨ ਜੀ ਨੇ ਭਾਰੀ ਮਿਹਨਤ ਕਰ ਕੇ ਗੁਰਮਤਿ ਸਿਧਾਂਤ ਨਾਲ ਮੁੰਦੀ ਹੋਈ ਖੋਜ-ਭਰਪੂਰ 'ਚੌਥਾ ਪਦੁ' ਨਾਮ ਦੀ ਪੁਸਤਕ, ਜੋ ਇਨ੍ਹਾਂ ਦੀ ਚੌਥੀ ਲਿਖੀ ਪੁਸਤਕ ਹੈ, ਛਪਵਾ ਕੇ ਨਾਮ-ਬਾਣੀ ਦੇ ਰਸੀਏ ਗੁਰਮੁਖ ਸ਼ਰਧਾਲੂ ਗੁਰਸਿੱਖਾਂ ਦੀ ਭੇਟ ਕਰ ਰਹੇ ਹਨ ਤਾਕਿ ਇਸ ਪੁਸਤਕ ਵਿਚ ਦਿੱਤੇ ਹੋਏ, ਅਮੋਲਕ ਵਿਚਾਰਾਂ ਨੂੰ ਪੜ੍ਹ ਕੇ, ਉਨ੍ਹਾਂ 'ਤੇ ਅਮਲ ਕਰ ਕੇ ਆਪਣੀ ਜੀਵਨ-ਯਾਤਰਾ ਸਫਲ ਕਰ ਸਕਣ।

## ਪੁਸਤਕ ਬਾਰੇ

ਮਸਕੀਨ ਜੀ ਨੇ 27 ਲੇਖਾਂ ਦੀ ਇਹ ਪੁਸਤਕ *ਚੌਥਾ ਪਦੁ* ਗੁਰਮਤਿ ਅਨੁਸਾਰ ਗੁਰਬਾਣੀ ਦੇ ਪ੍ਰਮਾਣ ਅਤੇ ਇਤਿਹਾਸਕ ਹਵਾਲੇ ਦੇ ਕੇ ਭਾਰੀ ਖੋਜ ਕਰ ਕੇ ਲਿਖੀ ਹੈ ਤਾਕਿ ਸ਼ਰਧਾਲੂ ਇਸ ਪੁਸਤਕ ਨੂੰ ਪੜ੍ਹ ਕੇ, ਗੁਰਮਤਿ ਦੇ ਫ਼ਲਸਫ਼ੇ ਨੂੰ ਸਮਝ ਕੇ, ਪੂਰਾ ਪੂਰਾ ਲਾਭ ਉਠਾਉਣ। ਮੈਂ ਕੁਝ ਲੇਖਾਂ ਦਾ ਸਾਰ ਇਸ਼ਾਰੇ-ਮਾਤਰ ਪਾਠਕਾਂ ਦੀ ਦ੍ਰਿਸ਼ਟੀ-ਗੋਚਰ ਇਥੇ ਕਰਨਾ ਚਾਹੁੰਦਾ ਹਾਂ। ਕਾਮਾਦਿ ਵਿਕਾਰ ਬੜੇ ਬਲੀ ਹਨ, ਜਿਨ੍ਹਾਂ ਨੂੰ ਸਤਿਗੁਰੂ ਜੀ ਨੇ ਭੀ ਆਪਣੀ ਬਾਣੀ ਵਿਚ ਸੂਰਬੀਰ ਵਰਣਨ ਕੀਤਾ ਹੈ ਅਤੇ ਇਨ੍ਹਾਂ ਵਿਕਾਰਾਂ ਨੂੰ ਮਾਰਨ ਵਾਲਿਆਂ ਨੂੰ ਭਾਰਾ ਬਲੀ ਆਖਿਆ ਹੈ। ਇਨ੍ਹਾਂ ਦੇ ਸੰਬੰਧ ਵਿਚ ਮਸਕੀਨ ਜੀ ਨੇ ਇਸ ਪੁਸਤਕ ਵਿਚ ਬੜੇ ਵਿਸਥਾਰ ਨਾਲ ਵੱਖ ਵੱਖ ਵਿਆਖਿਆ ਕੀਤੀ ਹੈ। ਜੈਸਾ ਕਿ :

*ਕਾਮ*

ਕਾਮ ਅੱਗੇ, ਜਿਨ੍ਹਾਂ ਨੂੰ ਇਸਤਰੀ ਦਾ ਗਿਆਨ ਤਕ ਨਹੀਂ ਸੀ, ਉਹ ਰਿਖੀ-ਮੁਨੀ ਭੀ ਨਹੀਂ ਠਹਿਰ ਸਕੇ ਅਤੇ ਇਹ ਆਪਣਾ ਪ੍ਰਭਾਵ ਪਾ ਕੇ ਮਨੁੱਖ ਨੂੰ ਅੱਧੋਗਤੀ ਨੂੰ ਲੈ ਜਾਂਦਾ ਹੈ। ਪਰ ਜਦੋਂ ਪਰਮਾਤਮਾ ਦੀ ਕ੍ਰਿਪਾ ਹੋ ਜਾਵੇ ਤੇ ਪ੍ਰਭੂ ਦਾ ਨਾਮ-ਅਭਿਆਸ ਪ੍ਰਬਲ ਹੋ ਜਾਵੇ ਤਾਂ ਇਸ਼ ਦੇ ਅੰਦਰ ਭੋਲਾਪਨ ਤੇ ਲੱਜਾ ਦਾ ਜਨਮ ਹੁੰਦਾ ਹੈ। ਫਿਰ ਅਜਿਹੇ ਭਗਤਾਂ ਦਾ ਕਾਮ-ਵੇਗ ਸੀਮਾ ਵਿਚ ਹੋ ਜਾਂਦਾ ਹੈ ਅਤੇ ਉਹ ਆਪਣਾ ਜੀਵਨ ਸਫਲ ਕਰ ਕੇ ਜੰਮਣ ਮਰਨ ਤੋਂ ਛੁਟਕਾਰਾ ਪਾ ਜਾਂਦੇ ਹਨ।

*ਕ੍ਰੋਧ*

ਜਿਸ ਤਰ੍ਹਾਂ ਬਾਹਰ ਦੀ ਅੱਗ ਵਿਚ ਜੋ ਪਵੇ, ਸਭ ਕੁਝ ਭਸਮ ਹੋ ਜਾਂਦਾ ਹੈ, ਇਸੇ ਤਰ੍ਹਾਂ ਕ੍ਰੋਧ ਅਗਨੀ ਨਾਲ ਸਾਰੇ ਸ਼ੁਭ ਗੁਣ ਸੜ ਕੇ ਭਸਮ ਹੋ ਜਾਂਦੇ ਹਨ। ਜੇਕਰ ਇਹ ਕ੍ਰੋਧ ਬੀਰ-ਰਸ ਵਿਚ ਬਦਲ ਜਾਵੇ ਤਾਂ ਜਿਹੜੇ ਲੋਕ ਦੇਸ਼ ਅਤੇ ਧਰਮ ਦੀ ਤਬਾਹੀ ਕਰਨ ਦਾ ਕਾਰਨ ਬਣੇ ਹੁੰਦੇ ਹਨ, ਉਹ ਕ੍ਰੋਧ ਉਨ੍ਹਾਂ ਪਾਪੀਆਂ ਦੇ ਖ਼ਤਮ ਕਰਨ ਲਈ ਬੀਰ-ਰਸ ਬਣ ਜਾਂਦਾ ਹੈ ਅਤੇ ਉਹ ਸੂਰਬੀਰ ਬਹਾਦਰ ਬਣ ਜਾਂਦੇ ਹਨ।

*ਲੋਭ*

ਹਰ ਵਕਤ ਲੈਣ ਦੀ ਬਿਰਤੀ ਲੋਭ ਨੂੰ ਜਨਮ ਦੇਂਦੀ ਹੈ। ਲੋਭ ਤੋਂ ਪਾਪ ਦਾ ਜਨਮ ਹੁੰਦਾ ਹੈ। ਜਦੋਂ ਜਪ, ਤਪ, ਨਾਮ-ਸਿਮਰਨ ਨਾਲ ਲੋਭ ਸੰਤੋਖ ਵਿਚ ਬਦਲ ਜਾਵੇ ਤਾਂ ਤ੍ਰਿਪਤੀ ਨਸੀਬ ਹੋ ਜਾਂਦੀ ਹੈ ਅਤੇ ਜੀਵਨ ਸਫਲ ਹੋ ਜਾਂਦਾ ਹੈ। ਜਦੋਂ ਸੰਤੋਖੀ ਹੋ ਗਿਆ, ਪਾਪ ਤੇ ਈਰਖਾ ਆਦਿ ਵਿਕਾਰ ਆਪ ਹੀ ਖ਼ਤਮ ਹੋ ਜਾਣਗੇ।

*ਮੋਹ*

ਜਿਤਨਾ ਚਿਰ ਮਨੁੱਖ ਪਰਿਵਾਰ ਨਾਲ ਮੋਹ ਕਰਕੇ ਜਕੜਿਆ ਰਹਿੰਦਾ ਹੈ, ਉਤਨਾ ਚਿਰ ਪਰਮਾਤਮਾ ਤੋਂ ਦੂਰ ਰਹਿੰਦਾ ਹੈ। ਜਦੋਂ ਮੋਹ ਦੀ ਧਾਰਾ ਪਰਮਾਤਮਾ ਵੱਲ ਚੱਲ ਪਵੇ ਤਾਂ ਉਹ ਮੋਹ ਪ੍ਰੇਮ ਬਣ ਜਾਂਦਾ ਹੈ ਤੇ ਪ੍ਰੇਮ-ਰੂਪ ਹੋ ਕੇ ਪਰਮਾਤਮਾ ਦੀ ਪ੍ਰਾਪਤੀ ਦਾ ਇਕ ਵੱਡਾ ਸਾਧਨ ਬਣ ਜਾਂਦਾ ਹੈ ਤੇ ਉਸ ਦੀ ਜੀਵਨ-ਯਾਤਰਾ ਸਫਲ ਹੋ ਜਾਂਦੀ ਹੈ।

*ਹੰਕਾਰ*

ਹੰਕਾਰ ਦੀ ਪੈਦਾਇਸ਼ ਪੁੰਨ, ਦਾਨ, ਕਲਾ, ਉੱਚੀ ਕੁਲ, ਧਨ ਤੇ ਗੁਣਾਂ ਕਰਕੇ ਹੁੰਦੀ ਹੈ ਅਤੇ ਇਹ ਹੰਕਾਰ ਹੀ ਜੰਮਣ ਮਰਨ ਦਾ ਕਾਰਨ ਬਣ ਜਾਂਦਾ

ਹੈ। ਜਦੋਂ ਗੁਰੂ-ਕ੍ਰਿਪਾ ਨਾਲ ਅਕਾਲ ਪੁਰਖ ਦੇ ਚਿੰਤਨ ਵਿਚ ਬਿਰਤੀ ਟਿਕਣ ਲੱਗ ਪਏ ਤਾਂ ਹੰਕਾਰ ਦੀ ਥਾਂ ਗ਼ਰੀਬੀ ਅਤੇ ਨਿਮਰਤਾ ਵਧਣ ਲੱਗ ਪੈਂਦੀ ਹੈ, ਤੇ ਗਿਆਨ ਫਲ ਪ੍ਰਾਪਤ ਹੋ ਜਾਂਦਾ ਹੈ ਤਾਂ ਇਹੋ ਹੰਕਾਰ ਨਿਮਰਤਾ, ਗ਼ਰੀਬੀ ਤੇ ਗਿਆਨ ਰੂਪ ਹੋ ਕੇ ਜੰਮਣ ਮਰਨ ਦੀ ਨਵਿਰਤੀ ਦਾ ਕਾਰਨ ਬਣ ਜਾਂਦਾ ਹੈ।

ਮਸਕੀਨ ਜੀ ਨੇ ਪੰਜਾਂ ਕਾਮਾਦਿ ਨੂੰ ਅਧੋਗਤੀ ਨੂੰ ਪਹੁੰਚਾਉਣ ਵਾਲੇ ਦਰਸਾ ਕੇ ਫਿਰ ਇਨ੍ਹਾਂ ਪੰਜਾਂ ਨੂੰ ਪਰਮਾਤਮਾ ਦੀ ਪ੍ਰਾਪਤੀ ਦਾ ਸਾਧਨ ਬੜੇ ਸੁਚੱਜੇ ਢੰਗ ਨਾਲ ਬਿਆਨ ਕੀਤਾ ਹੈ। ਇਸੇ ਤਰ੍ਹਾਂ ਹੀ ਅੱਗੇ ਆਪ ਪਰਾਈ ਤਾਤ ਅਤੇ ਪਰਾਈ ਆਸ ਦਾ ਸਰੂਪ ਗੁਰਬਾਣੀ ਦੇ ਆਧਾਰ 'ਤੇ ਪ੍ਰਗਟ ਕਰਦੇ ਹਨ।

### *ਪਰਾਈ ਆਸ ਅਤੇ ਪਰਾਈ ਤਾਤ*

ਪਰਾਏ ਦੇ ਪਦਾਰਥ ਦੀ ਲੈਣ ਦੀ ਮਨ ਵਿਚ ਲੰਮੀ ਇੱਛਾ ਰਹਿਣੀ ਇਹੋ ਹੀ ਪਰਾਈ ਆਸ ਹੈ ਅਤੇ ਪਰਾਏ ਦੇ ਪਦਾਰਥ ਨੂੰ ਵੇਖ ਕੇ ਮਨ ਵਿਚ ਸਾੜਾ ਉਠਣਾ ਇਹ ਪਰਾਈ ਤਾਤ ਹੈ। ਇਸ ਤਰ੍ਹਾਂ ਦਾ ਸਾੜਾ ਆਪਣੇ ਮਨ ਵਿਚ ਰੱਖਣ ਵਾਲੇ ਦੇ ਆਪਣੇ ਤਾਂ ਸਾਰੇ ਸ਼ੁਭ ਗੁਣ ਸੜ ਜਾਂਦੇ ਹਨ ਪਰ ਦੂਜੇ ਦਾ ਇਸ ਸਾੜੇ ਨਾਲ ਕੁਝ ਨਹੀਂ ਵਿਗੜਦਾ :

**ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸ ਦਾ ਕਦੇ ਨ ਹੋਵੀ ਭਲਾ॥**

*(ਪੰਨਾ 308)*

### *ਵਾਪਾਰ*

ਆਪ ਬਾਹਰਲੇ ਵਾਪਾਰੀਆਂ ਦਾ ਉਦਾਹਰਣ ਦੇ ਕੇ ਨਾਮ ਖ਼ਰੀਦਣ ਵਾਲਿਆਂ ਦੀ ਮਹਾਨਤਾ ਦੱਸਦੇ ਹਨ। ਕਹਿੰਦੇ ਹਨ ਕਿ ਵਾਪਾਰ ਕਰਨ ਵਾਲਿਆਂ ਨੂੰ ਪਹਿਲੇ ਪੂੰਜੀ ਚਾਹੀਦੀ ਹੈ ਤਾਂ ਉਹ ਵਾਪਾਰ ਕਰ ਸਕਦੇ ਹਨ ਅਤੇ ਉਹ ਪੂੰਜੀ ਪਹਿਲੇ ਆਪਣੇ ਪਾਸੋਂ ਖ਼ਰਚ ਕਰਨੀ ਪੈਂਦੀ ਹੈ ਤਾਂ ਉਹ ਨਫ਼ਾ ਪ੍ਰਾਪਤ ਕਰ ਸਕਦੇ ਹਨ ਪਰ ਅਕਾਲ ਪੁਰਖ ਨੇ ਸਵਾਸਾਂ ਦੀ ਪੂੰਜੀ ਤਾਂ ਪਹਿਲੇ ਹੀ ਹਰ ਇਕ ਮਨੁੱਖ ਨੂੰ ਦਿੱਤੀ ਹੋਈ ਹੈ। ਪਰ ਨਾਮ ਦਾ ਵਾਪਾਰ ਸਵਾਸਾਂ ਦੀ ਪੂੰਜੀ ਨਾਲ ਭਗਤ-ਜਨ ਹੀ ਕਰ ਕੇ ਪੂਰਾ ਜ਼ਿੰਦਗੀ ਦਾ ਲਾਭ ਉਠਾ ਕੇ ਲੋਕ-ਪਰਲੋਕ ਸੁਹੇਲਾ ਕਰ ਕੇ ਜਾਂਦੇ ਹਨ—ਹਰ ਇਕ ਮਨੁੱਖ ਨਹੀਂ।

ਅੱਗੇ ਆਪ ਕਲਗੀਧਰ ਪਿਤਾ ਨੇ ਜਿਸ ਖੰਡੇ ਰਾਹੀਂ ਅੰਮ੍ਰਿਤ ਤਿਆਰ ਕਰ ਕੇ ਖ਼ਾਲਸਾ ਪੰਥ ਸਜਾਇਆ ਹੈ, ਉਸ ਖੰਡੇ ਦਾ ਸਰੂਪ ਤੇ ਮਹਾਨਤਾ ਵਰਣਨ ਕਰਦੇ ਹਨ :

### *ਖੰਡਾ*

ਗੁਰੂ-ਘਰ ਵਿਚ ਹਰ ਇਕ ਗੁਰਦੁਆਰੇ ਵਿਚ ਖੰਡਾ ਸੁਸ਼ੋਭਿਤ ਹੈ। ਇਹ

ਗੁਰੂ-ਘਰ ਦਾ ਧਾਰਮਿਕ ਚਿੰਨ੍ਹ ਹੈ। ਇਹ ਅਕਾਲ ਪੁਰਖ ਦੀ ਸ਼ਕਤੀ ਦਾ ਭੀ ਚਿੰਨ੍ਹ ਹੈ। ਇਹ ਸੰਸਾਰ ਦੀ ਉਤਪਤੀ ਪਾਲਣਾ ਦਾ ਪ੍ਰਤੀਕ ਹੈ। ਆਪ ਨੇ ਬਹੁਤ ਸੋਹਣੇ ਢੰਗ ਨਾਲ ਇਸ ਦੇ ਬਾਹਰ ਦੇ ਸਰੂਪ ਦੀ ਵਿਆਖਿਆ ਕੀਤੀ ਹੈ, ਇਸੇ ਲਈ ਕਿਹਾ ਹੈ:

**ਖੰਡਾ ਪ੍ਰਿਥਮੈ ਸਾਜ ਕੈ ਜਿਨ ਸਭ ਸੈਸਾਰੁ ਉਪਾਇਆ ॥੨॥** *(ਚੰਡੀ ਦੀ ਵਾਰ)*

ਕਲਗੀਧਰ ਪਿਤਾ ਨੇ ਅੰਮ੍ਰਿਤਧਾਰੀ ਸਿੰਘਾਂ ਲਈ ਜੋ ਪੰਜਾਂ ਕਕਾਰਾਂ ਦੀ ਰਹਿਤ ਬਖ਼ਸ਼ਿਸ਼ ਕੀਤੀ ਹੈ, ਉਨ੍ਹਾਂ ਪੰਜਾਂ ਕਕਾਰਾਂ ਦੀ ਇਤਿਹਾਸਕ ਹਵਾਲੇ ਤੇ ਪ੍ਰਮਾਣ ਦੇ ਕੇ ਬੜੀ ਖੁੱਲ੍ਹ ਕੇ ਆਪ ਜੀ ਨੇ ਵਿਆਖਿਆ ਕੀਤੀ ਹੈ।

***ਕੇਸ***

ਰੂਹਾਨੀ ਦੁਨੀਆ ਨਾਲ ਕੇਸਾਂ ਦਾ ਖ਼ਾਸ ਸੰਬੰਧ ਹੈ। ਜਦੋਂ ਭੀ ਕਿਸੇ ਨਾਮ-ਅਭਿਆਸੀ ਮਹਾਂਪੁਰਖ ਨੂੰ ਥੋੜੇ ਜਿਹੇ ਰਸ ਦੀ ਝਲਕ ਪੈਂਦੀ ਹੈ ਤਾਂ ਉਹ ਕੇਸ ਕਟਾਉਣੇ ਬੰਦ ਕਰ ਦੇਂਦਾ ਹੈ। ਇਸੇ ਲਈ ਹਿੰਦੁਸਤਾਨੀ ਰਿਖੀਆਂ, ਮੁਨੀਆਂ ਤੋਂ ਛੁੱਟ ਈਸਾਈਆਂ ਤੇ ਇਸਲਾਮੀ ਪੈਗ਼ੰਬਰਾਂ ਅਤੇ ਅਵਤਾਰਾਂ ਨੇ ਭੀ ਕੇਸ ਨਹੀਂ ਕੱਟੇ—ਉਹ ਕੇਸਾਧਾਰੀ ਹੋਏ ਹਨ। ਪਰਮਾਤਮਾ ਦੀਆਂ ਦਿੱਤੀਆਂ ਦਾਤਾਂ ਵਿੱਚੋਂ ਕੇਸ ਭੀ ਇਕ ਵੱਡੀ ਦਾਤ ਹਨ। ਕਲਗੀਧਰ ਦਸਮੇਸ਼ ਪਿਤਾ ਨੇ ਬੜੀ ਦੂਰ-ਦ੍ਰਿਸ਼ਟੀ ਨਾਲ ਸੋਚ-ਵਿਚਾਰ ਕੇ 'ਸਿੱਖ ਰਹਿਤ ਮਰਯਾਦਾ' ਵਿਚ ਸਭ ਤੋਂ ਪਹਿਲਾਂ ਕੇਸ ਸ਼ਾਮਲ ਕੀਤੇ ਹਨ ਅਤੇ ਸਿੱਖ ਜੇਕਰ ਅੰਮ੍ਰਿਤ ਛਕ ਕੇ ਕੇਸਾਂ ਦੀ ਬੇਅਦਬੀ ਕਰੇ ਤਾਂ ਉਸ ਨੂੰ ਸਿੱਖੀ ਤੋਂ ਡਿਗਿਆ ਹੋਇਆ ਪਤਿਤ ਕਿਹਾ ਹੈ।

ਕੇਸਾਂ ਦੇ ਨਾਲ ਹੀ ਕੰਘੇ ਦੀ ਲੋੜ ਪ੍ਰਤੀਤ ਹੋਈ। ਇਸ ਬਾਰੇ ਮਸਕੀਨ ਜੀ ਲਿਖਦੇ ਹਨ:

***ਕੰਘਾ***

ਕੇਸਾਂ ਦੀ ਸਫ਼ਾਈ ਰੱਖਣ ਲਈ ਤੇ ਦਿਮਾਗ਼ੀ ਥਕਾਵਟ ਦੂਰ ਕਰਨ ਲਈ ਕੰਘਾ ਭੀ ਪੰਜਾਂ ਕਕਾਰਾਂ ਵਿਚ ਰੱਖਿਆ ਹੈ। ਇਸ ਤੋਂ ਛੁੱਟ ਕੰਘਾ ਅੰਦਰ ਦੇ ਕਾਮ ਕ੍ਰੋਧ ਵਿਕਾਰਾਂ ਦੇ ਦੂਰ ਕਰਨ ਦਾ ਭੀ ਪ੍ਰਤੀਕ ਹੈ।

ਕੇਸਾਂ ਨੂੰ ਮਿੱਟੀ ਘੱਟੇ ਤੋਂ ਬਚਾ ਕੇ ਰੱਖਣ ਲਈ, ਇਨ੍ਹਾਂ ਦੀ ਸੰਭਾਲ ਅਤੇ ਰੱਖਿਆ ਲਈ, ਗੁਰੂ ਸਾਹਿਬਾਨ ਨੇ ਦਸਤਾਰ ਦੀ ਪ੍ਰਥਾ ਭੀ ਕੇਸਾਂ ਦੇ ਨਾਲ ਹੀ ਚਲਾਈ ਹੈ। ਹਰ ਇਕ ਸਿੱਖ ਨੂੰ ਹੁਕਮ ਹੈ ਕਿ ਉਹ ਦਸਤਾਰ ਸਜਾ ਕੇ ਰੱਖੇ। ਨੰਗੇ ਸਿਰ ਨਾ ਰਹੇ।

ਕੜੇ ਦੇ ਸੰਬੰਧ ਵਿਚ ਭੀ ਆਪ ਨੇ ਬੜੀਆਂ ਅਮੋਲਕ ਦਲੀਲਾਂ ਦੇ ਕੇ ਅਗੰਮੀ ਵਿਚਾਰ ਪ੍ਰਗਟ ਕੀਤੇ ਹਨ:

*ਕੜਾ*

ਸਿੱਖਾਂ ਦੀ ਰਹਿਤ ਵਿਚ ਤੀਜਾ ਕਕਾਰ ਕੜਾ ਹੈ। ਕੜੇ ਵਿਚ ਦਸਮੇਸ਼ ਪਿਤਾ ਦੀਆਂ ਅਗੰਮੀ ਬਰਕਤਾਂ ਹਨ : ਜਪੁ ਜੀ ਸਾਹਿਬ ਕੰਠ ਹੋਵੇ, ਹੱਥ ਕੜਾ ਧਾਰਨ ਕੀਤਾ ਹੋਵੇ ਤਾਂ ਉਹ ਮਨੁੱਖ ਭੂਤਾਂ ਪ੍ਰੇਤਾਂ ਦੀ ਘਾਤਕ ਮਾਰ ਤੋਂ ਬਚਿਆ ਰਹਿੰਦਾ ਹੈ। ਇਸੇ ਲਈ ਛੋਟਿਆਂ ਬੱਚਿਆਂ ਨੂੰ ਕੜੇ ਪੁਆਏ ਜਾਂਦੇ ਹਨ ਕਿ ਬੱਚਾ ਡਰ ਨਾਲ ਭੈ-ਭੀਤ ਨਾਂ ਹੋਵੇ। ਕੜਾ ਗੁਰੂ ਨੂੰ ਯਾਦ ਕਰਾਉਂਦਾ ਹੈ ਅਤੇ ਮਾੜੇ ਕੰਮਾਂ ਵਲੋਂ ਰੋਕਦਾ ਹੈ।

ਚੌਥੇ ਕਕਾਰ ਕ੍ਰਿਪਾਨ ਸੰਬੰਧੀ ਮਸਕੀਨ ਜੀ ਨੇ ਆਪਣੇ ਵਿਚਾਰ ਇਤਿਹਾਸ ਦੇ ਹਵਾਲੇ ਅਤੇ ਬੜੀਆਂ ਗਹਿਰਾਈਆਂ 'ਚੋਂ ਲਿਆਂਦੀਆਂ ਦਲੀਲਾਂ ਦੇ ਕੇ ਇਸ ਪੁਸਤਕ ਵਿਚ ਪ੍ਰਗਟ ਕੀਤੇ ਹਨ :

*ਕ੍ਰਿਪਾਨ*

ਸਿੱਖੀ ਦਾ ਚੌਥਾ ਚਿੰਨ੍ਹ ਕ੍ਰਿਪਾਨ ਹੈ। ਕ੍ਰਿਪਾਨ ਇਕ ਅੰਦਰ ਦੀ ਅਤੇ ਇਕ ਬਾਹਰ ਦੀ ਹੈ—ਬਾਹਰ ਦੀ ਕ੍ਰਿਪਾਨ ਸਰਬ-ਲੋਹ ਦੀ ਅਤੇ ਅੰਦਰ ਦੀ ਕ੍ਰਿਪਾਨ ਗਿਆਨ ਦੀ। ਬਾਹਰ ਦੀ ਕ੍ਰਿਪਾਨ ਨਾਲ ਬਾਹਰਲੀ ਸੰਪਤਾ ਬਚਾਉਣੀ ਹੈ, ਅੰਦਰ ਦੀ ਕ੍ਰਿਪਾਨ ਨਾਲ ਸ਼ੁਭ ਗੁਣਾਂ ਦੀ ਸੰਪਤਾ ਬਚਾਉਣੀ ਹੈ। ਆਪ ਲਿਖਦੇ ਹਨ ਕਿ ਛੋਟੀ ਕ੍ਰਿਪਾਨ ਅਸੀਂ ਕਿਸੇ 'ਤੇ ਹਮਲਾ ਕਰਨ ਲਈ ਜਾਂ ਕਿਸੇ ਨੂੰ ਮਾਰਨ ਲਈ ਨਹੀਂ ਪਾਉਂਦੇ, ਇਹ ਇਸ ਲਈ ਪਾਉਂਦੇ ਹਾਂ ਜਾਂ ਧਾਰਨ ਕਰਦੇ ਹਾਂ ਕਿ ਅੰਦਰ ਬੀਰ-ਰਸ ਬਣਿਆ ਰਹੇ। ਵੱਡਿਆਂ ਸ਼ਸਤਰਾਂ ਨਾਲ ਭੀ ਤਾਂ ਹੀ ਲੜਿਆ ਜਾਂਦਾ ਹੈ ਜੇਕਰ ਅੰਦਰ ਬੀਰ-ਰਸ ਹੋਵੇ। ਬੀਰ-ਰਸ ਨਾ ਹੋਵੇ ਤਾਂ ਵੱਡੇ ਵੱਡੇ ਹਥਿਆਰਾਂ ਵਾਲੇ ਭੀ ਜੰਗਿ-ਮੈਦਾਨ ਵਿੱਚੋਂ ਦੌੜ ਆਉਂਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਭ ਤੋਂ ਪਿਆਰਾ ਸ਼ਸਤਰ ਕ੍ਰਿਪਾਨ ਨੂੰ ਅਪਨਾਇਆ ਹੈ ਤੇ ਇਸ ਦੀ ਭਾਰੀ ਮਹਾਨਤਾ ਪ੍ਰਗਟ ਕੀਤੀ ਹੈ।

*ਕਛਹਿਰਾ*

ਇਸੇ ਤਰ੍ਹਾਂ ਦਸਮੇਸ਼ ਜੀ ਨੇ ਖ਼ਾਲਸੇ ਨੂੰ ਕਛਹਿਰਾ ਵੀ ਪੰਜਾਂ ਕਕਾਰਾਂ ਵਿਚ ਰਹਿਤ ਦੇ ਰੂਪ ਵਿਚ ਬਖ਼ਸ਼ਿਆ ਹੈ। ਇਹ ਪਰਦਾ ਭੀ ਹੈ ਅਤੇ ਕਾਮ ਰੁਚੀਆਂ ਤੋਂ ਬਚਾਉਣ ਵਾਲਾ ਮਨੁੱਖ ਦਾ ਸਹਾਇਕ ਭੀ ਹੈ। ਜਤ-ਸਤ ਤੇ ਮਾਨ-ਮਰਯਾਦਾ ਦਾ ਪ੍ਰਤੀਕ ਹੈ। ਇਹ ਰੇਬਦਾਰ ਹੋਣਾ ਚਾਹੀਦਾ ਹੈ। ਬਾਂਦਰੀ ਕਛਹਿਰਾ ਪਾਉਣਾ ਸਿੱਖ ਲਈ ਵਿਵਰਜਤ ਹੈ।

ਮਸਕੀਨ ਜੀ ਨੇ ਅਰਦਾਸ ਦਾ ਲੇਖ ਬੜੇ ਵਲਵਲੇ ਭਰਪੂਰ ਪਿਆਰ-ਭਿੱਜੇ ਹਿਰਦੇ ਨਾਲ ਲਿਖਿਆ ਹੈ। ਇਸ ਦੇ ਪੜ੍ਹਦਿਆਂ ਹੀ ਮਨ ਵਿਚ ਗੁਰੂ-ਚਰਨਾਂ ਨਾਲ ਜੁੜਨ ਦੀ ਭਾਵਨਾ ਪੈਦਾ ਹੁੰਦੀ ਹੈ :

*ਅਰਦਾਸ*

ਅਰਦਾਸ ਹੱਥ ਜੋੜ ਕੇ ਕਰਨੀ ਚਾਹੀਦੀ ਹੈ। ਅਰਦਾਸ ਕਰਨ ਵੇਲੇ ਹਿਰਦਾ ਧੰਨਵਾਦ ਵਾਲਾ ਹੋਣਾ ਚਾਹੀਦਾ ਹੈ, ਗਿਲਿਆਂ ਵਾਲਾ ਨਹੀਂ ਹੋਣਾ ਚਾਹੀਦਾ। ਗਿਲਿਆਂ ਵਾਲੇ ਹਿਰਦੇ ਵਿੱਚੋਂ ਅਰਦਾਸ ਨਿਕਲੀ, ਅੰਦਰੋਂ ਨਿਕਲੀ ਅਰਦਾਸ ਨਹੀਂ ਕਹੀ ਜਾਂਦੀ। ਗੁਰੂ-ਘਰ ਵਿਚ ਅਰਦਾਸ ਸਾਰੇ ਧਾਰਮਿਕ ਤੇ ਸੰਸਾਰਕ ਕਾਰਜਾਂ ਵਿਚ ਕਰਨ ਦੀ ਮਰਯਾਦਾ ਹੈ। ਅਰਦਾਸ ਇਕ ਜੋਦੜੀ ਹੈ, ਇਕ ਤਰਲਾ ਹੈ ਜੋ ਅਰਦਾਸੀਏ ਦੇ ਅੰਦਰੋਂ ਨਿਕਲੇ।

ਆਪ ਜੀ ਨੇ ਦੁਖ ਸੁਖ ਦਾ ਲੇਖ ਭੀ ਬੜਾ ਖੋਜ-ਭਰਪੂਰ ਤੇ ਗੁਰਬਾਣੀ ਦੇ ਆਧਾਰ 'ਤੇ ਲਿਖਿਆ ਹੈ, ਜਿਸ ਤੋਂ ਪਤਾ ਲੱਗਦਾ ਹੈ ਕਿ ਦੁਖ ਦਾਰੂ ਕਿਸ ਤਰ੍ਹਾਂ ਹੋ ਜਾਂਦਾ ਹੈ ਤੇ ਸੁਖ ਰੋਗ ਕਿਸ ਤਰ੍ਹਾਂ ਬਣ ਜਾਂਦਾ ਹੈ:

*ਦੁਖ ਸੁਖ*

ਸੰਸਾਰ ਵਿਚ ਮਨੁੱਖ ਦੁਖੀ ਭੀ ਹਨ ਤੇ ਸੁਖੀ ਭੀ ਹਨ।

**ਸੁਖੁ ਦੂਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ॥** *(ਪੰਨਾ 149)*

ਦੁਖ ਵਿਚ ਮਨੁੱਖ ਨਿਯਮ-ਬੱਧ ਹੋ ਜਾਂਦਾ ਹੈ। ਵਿਕਾਰ, ਪਾਪ ਤੇ ਦੁਰਾਚਾਰ ਅਭਾਵ ਹੋ ਜਾਂਦੇ ਹਨ। ਗਿਆਨ ਤੇ ਸ਼ਕਤੀ ਦੁਖ ਵਿੱਚੋਂ ਹੀ ਨਿਕਲਦੀ ਹੈ। ਇਸ ਲਈ ਸਤਿਗੁਰਾਂ ਕਿਹਾ ਹੈ: "ਦੁਖੁ ਦਾਰੂ" ਸੁਖ ਨੂੰ ਇਸ ਲਈ ਰੋਗ ਕਿਹਾ ਹੈ ਕਿ ਸੁਖ ਆਲਸੀ ਤੇ ਦਲਿੱਦਰੀ ਬਣਾ ਦਿੰਦਾ ਹੈ। ਤਰ੍ਹਾਂ ਤਰ੍ਹਾਂ ਦੇ ਸਰੀਰਕ ਰੋਗ ਲੱਗ ਜਾਂਦੇ ਹਨ। ਮਾਨਸਕ ਰੋਗ ਕਾਮ-ਕ੍ਰੋਧ ਆਦਿ ਪੈਦਾ ਹੋ ਜਾਂਦੇ ਹਨ। ਇਸ ਲਈ ਸਤਿਗੁਰਾਂ "ਸੁਖੁ ਰੋਗੁ" ਕਿਹਾ ਹੈ।

ਸੰਸਾਰ ਵਿਚ ਅਨੇਕ ਤਰ੍ਹਾਂ ਦੇ ਵਿਤਕਰੇ ਹਨ। ਨਜ਼ਰ ਮਾਰ ਕੇ ਦੇਖੀਏ ਤਾਂ ਦੁਨੀਆ ਵਿਤਕਰਿਆਂ ਨਾਲ ਹੀ ਭਰੀ ਪਈ ਹੈ। ਪਰ ਮਸਕੀਨ ਜੀ ਨੇ ਵਿਤਕਰਿਆਂ ਦੇ ਸੰਬੰਧ ਵਿਚ ਬੜੇ ਦਲੀਲ-ਭਰੇ ਖ਼ਿਆਲਾਂ ਨੂੰ ਪ੍ਰਗਟਾ ਕੇ ਸਭ ਨਾਲੋਂ ਮਾੜਾ ਵਿਤਕਰਾ ਜਾਤ-ਪਾਤ ਦਾ ਸਿੱਧ ਕੀਤਾ ਹੈ:

*ਵਿਤਕਰਾ*

ਹਰ ਇਕ ਤਰ੍ਹਾਂ ਦਾਂ ਵਿਤਕਰਾਂ ਬੁਰਾ ਹੈ। ਜਦੋਂ ਪਰਮਾਤਮਾ ਨੇ ਇਕ ਨੂਰ ਤੋਂ ਸਾਰਾ ਸੰਸਾਰ ਪੈਦਾ ਕੀਤਾ ਹੈ ਤਾਂ ਫਿਰ ਜਾਤ-ਪਾਤ ਤੇ ਨੀਚ-ਊਚ ਦਾ ਵਿਤਕਰਾ ਕਿਉਂ? ਜਿਨ੍ਹਾਂ ਧਾਰਮਿਕ ਅਸਥਾਨਾਂ ਵਿਚ ਜਾਤ-ਪਾਤ ਦੇ ਵਿਤਕਰੇ ਖ਼ਤਮ ਹੋਏ ਸਨ, ਉਥੇ ਅੱਜ ਕੱਲ੍ਹ ਵਧੇਰੇ ਵਿਤਕਰੇ ਪੈਦਾ ਹੋ ਗਏ ਹਨ। ਇਸ ਤਰ੍ਹਾਂ ਦੇ ਵਿਤਕਰੇ ਖੜੇ ਕਰਨੇ ਆਪ ਪਸ਼ੂ-ਬਿਰਤੀ ਦਰਸਾਉਂਦੇ ਹਨ।

*ਬਿਰਹਾ*

ਮਸਕੀਨ ਜੀ ਨੇ ਗੁਰਬਾਣੀ ਦੇ ਪ੍ਰਮਾਣ ਤੇ ਹੋਰ ਕਈ ਉਦਾਹਰਣਾਂ ਦੇ ਕੇ ਬੜੇ ਸੁਚੱਜੇ ਢੰਗ ਨਾਲ ਬਿਰਹਾ ਦਾ ਸਰੂਪ ਅਤੇ ਉਸ ਦੀ ਮਹਾਨਤਾ ਪ੍ਰਗਟ ਕੀਤੀ ਹੈ। ਕਹਿੰਦੇ ਹਨ, ਕਿਸੇ ਵਿਛੜੇ ਹੋਏ ਪਦਾਰਥ ਲਈ, ਜੋ ਮਨ ਵਿਚ ਤੜਪ ਹੈ, ਉਸੇ ਨੂੰ ਹੀ ਬਿਰਹਾ ਕਹਿੰਦੇ ਹਨ। ਬਿਰਹਾ ਨੂੰ ਪਰਮਾਤਮਾ ਦੀ ਪ੍ਰਾਪਤੀ ਦੇ ਸਾਧਨਾਂ ਵਿੱਚੋਂ ਸਿਖਰ ਦਾ ਸਾਧਨ ਅਤੇ ਬਾਦਸ਼ਾਹ ਦੱਸਿਆ ਹੈ। ਇਸੇ ਤਰ੍ਹਾਂ ਫ਼ਰੀਦ ਜੀ ਦੇ ਸਲੋਕਾਂ ਵਿੱਚੋਂ ਇਕ ਸਲੋਕ ਦਾ ਬੜਾ ਢੁਕਵਾਂ ਪ੍ਰਮਾਣ ਹੈ:

**ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥**
**ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥੩੬॥**

*(ਪੰਨਾ 1379)*

ਭਾਵ, ਜਿਸ ਸਰੀਰ ਵਿਚ ਬਿਰਹਾ ਨਹੀਂ, ਪਰਮਾਤਮਾ ਦੀ ਪ੍ਰਾਪਤੀ ਲਈ ਤੜਪ ਨਹੀਂ, ਉਹ ਸਰੀਰ ਸੜਿਆ ਹੋਇਆ, ਮੁਰਦਾ ਸਮਝੋ। ਜਿਸ ਦੀ ਪ੍ਰਾਪਤੀ ਲਈ ਬਿਰਹਾ ਹੁੰਦਾ ਹੈ, ਜਦੋਂ ਉਹ ਮਿਲ ਜਾਵੇ ਤਾਂ ਉਸ ਦੀ ਤੜਪ ਮਿਟ ਜਾਂਦੀ ਹੈ।

ਮੈਂ ਕੁਝ ਕੁ ਮਜ਼ਮੂਨਾਂ ਦਾ ਸਾਰ ਸੰਖੇਪ ਨਾਲ ਪਾਠਕਾਂ ਨੂੰ ਵੰਨਗੀ-ਮਾਤਰ ਇਥੇ ਦਰਸਾਇਆ ਹੈ। ਪੂਰੇ ਲੇਖ ਅੱਗੇ ਪੜ੍ਹ ਕੇ ਲਾਭ ਉਠਾਉ।

ਮਸਕੀਨ ਜੀ ਨੇ ਇਹ ਪੁਸਤਕ *ਚੌਥਾ ਪਦੁ* ਬੜੀ ਦਿਲ ਦੀਆਂ ਗਹਿਰਾਈਆਂ ਵਿੱਚੋਂ ਭਾਰੀ ਮਿਹਨਤ ਨਾਲ ਆਪਣੀ ਦਿਮਾਗ਼ੀ ਸੋਚ ਸ਼ਕਤੀ ਨਾਲ ਗੁਰਮਤਿ ਦੀ ਕਸਵੱਟੀ 'ਤੇ ਪੂਰੇ ਉਤਰ ਕੇ 27 ਵਿਸ਼ਿਆਂ ਦੀ ਲਿਖੀ ਹੈ ਅਤੇ ਇਸ ਦਾ ਨਾਮ ਭੀ 'ਚੌਥਾ ਪਦੁ' ਰੱਖਿਆ ਹੈ ਕਿ ਨਾਮ-ਅਭਿਆਸੀ ਗੁਰਮੁਖ-ਜਨ ਇਸ ਪੁਸਤਕ ਨੂੰ ਪੜ੍ਹ ਕੇ ਰਜੋ, ਤਮੋ, ਸਤੋ ਤਿੰਨਾਂ ਗੁਣਾਂ ਨੂੰ ਲੰਘ ਕੇ 'ਚੌਥਾ ਪਦੁ' ਜੋ ਆਤਮਕ ਅਵਸਥਾ ਹੈ, ਉਸ ਉੱਤੇ ਪੁੱਜਣ ਦਾ ਪੂਰਾ ਪੂਰਾ ਯਤਨ ਕਰਨਗੇ। ਗੁਣੀ, ਗਿਆਨੀ, ਰਾਗੀ, ਪ੍ਰਚਾਰਕ, ਧਾਰਮਿਕ ਸ਼੍ਰੇਣੀਆਂ ਦੇ ਮਹਾਂਪੁਰਸ਼ਾਂ ਨੂੰ ਇਸ ਪੁਸਤਕ ਤੋਂ ਭਾਰਾ ਲਾਭ ਪ੍ਰਾਪਤ ਹੋਵੇਗਾ।

**ਅਰਦਾਸ**

ਸਤਿਗੁਰੂ ਜੀ ਦੇ ਚਰਨਾਂ ਵਿਚ ਸਨਿਮਰ ਅਰਦਾਸ ਕਰਦਾ ਹਾਂ ਕਿ ਹੇ ਸਤਿਗੁਰੂ ਜੀ! ਆਪਣੇ ਚਰਨ ਸੇਵਕ ਗਿਆਨੀ ਸੰਤ ਸਿੰਘ ਮਸਕੀਨ ਜੀ ਦੇ ਸੀਸ ਉਪਰ ਹਮੇਸ਼ਾ ਆਪਣੀ ਕਿਰਪਾ ਦਾ ਹੱਥ ਰੱਖੋ ਅਤੇ ਉਨ੍ਹਾਂ ਨੂੰ ਦੇਹ-ਅਰੋਗਤਾ ਬਖ਼ਸ਼ ਕੇ ਉਨ੍ਹਾਂ ਪਾਸੋਂ ਆਪਣੇ ਮਿਸ਼ਨ ਦਾ ਪ੍ਰਚਾਰ ਸਦੀਵੀ ਕਰਾਉਂਦੇ ਰਹੋ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

177, ਅਜੀਤ ਨਗਰ
ਸ੍ਰੀ ਅੰਮ੍ਰਿਤਸਰ।

**ਗਿਆਨੀ ਚੇਤ ਸਿੰਘ**
*ਸਾਬਕਾ ਹੈੱਡ ਗ੍ਰੰਥੀ, ਸ੍ਰੀ ਦਰਬਾਰ ਸਾਹਿਬ*

# ਮੁਖਬੰਧ

ਸਿੱਖ ਇਤਿਹਾਸ, ਗੁਰਮਤਿ ਫ਼ਿਲਾਸਫ਼ੀ ਤੇ ਗੁਰਬਾਣੀ ਦੇ ਸੁਲਝੇ ਹੋਏ ਵਿਆਖਿਆਕਾਰ, ਪੰਥ ਪ੍ਰਸਿੱਧ ਵਿਦਵਾਨ, ਇਕ ਜਾਣੀ-ਪਛਾਣੀ ਨਾਮਵਰ ਮਹਾਨ ਸ਼ਖ਼ਸੀਅਤ, ਸ੍ਰੀਮਾਨ ਗਿਆਨੀ ਸੰਤ ਸਿੰਘ ਮਸਕੀਨ ਜੀ ਪਹਿਲਾਂ ਜਿਥੇ ਕੇਵਲ ਪ੍ਰਭਾਵਸ਼ਾਲੀ ਕਥਾ-ਵਾਚਕ ਤੇ ਪ੍ਰਬੀਨ ਗੁਰਮਤਿ ਦੇ ਵਿਆਖਿਆਕਾਰ ਸਫਲ ਵਕਤਾ ਦੇ ਰੂਪ ਵਿਚ ਹੀ ਜਾਣੇ ਜਾਂਦੇ ਸਨ, ਉਥੇ ਹੁਣ ਗੁਰਮਤਿ ਸਿਧਾਂਤਾਂ ਦੇ ਸੁਘੜ ਲੇਖਕ ਦੇ ਰੂਪ ਵਿਚ ਵੀ ਪ੍ਰਗਟ ਹੋਏ ਹਨ। ਹੁਣ ਤਕ ਉਹ ਆਪਣੀ ਕਲਮ ਨਾਲ *ਗੁਰੂ-ਚਿੰਤਨ*, *ਗੁਰੂ-ਜੋਤੀ* ਤੇ *ਤੀਜਾ ਨੇਤ੍ਰ* ਤਿੰਨ ਪੁਸਤਕਾਂ ਛਾਪ ਕੇ ਪਾਠਕਾਂ ਦੀ ਭੇਟਾ ਕਰ ਚੁੱਕੇ ਹਨ। ਇਹ ਹਥਲੀ ਪੁਸਤਕ ਉਨ੍ਹਾਂ ਦੀ ਚੌਥੀ ਪੁਸਤਕ ਹੈ—ਇਸ ਦਾ ਨਾਮ *ਚੌਥਾ ਪਦੁ* ਹੈ—ਇਸ ਨੂੰ ਮੈਂ ਬੜੇ ਗਹੁ ਨਾਲ ਪੜ੍ਹਿਆ ਹੈ। ਇਸ ਵਿਚ ਹੇਠ ਲਿਖੇ ਵਿਸ਼ਿਆਂ 'ਤੇ ਖੋਜ-ਭਰਪੂਰ ਚਾਨਣਾ ਪਾਇਆ ਗਿਆ ਹੈ—ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਪਰਾਈ ਆਸ ਤੇ ਪਰਾਈ ਤਾਤ, ਫਲ, ਭਾਗ, ਵਾਪਾਰ, ਖੰਡਾ, ਕੇਸ ਤੇ ਕੰਘਾ, ਕੜਾ, ਕ੍ਰਿਪਾਨ, ਕਛਹਿਰਾ, ਅਰਦਾਸ, ਮਰਯਾਦਾ (ਨਿਯਮ), ਦੁਖ, ਵਿਤਕਰਾ, ਵਿਛੋੜਾ (ਬ੍ਰਿਹਾ), ਅਵਗੁਣ, ਸੁਣਨਾ ਤੇ ਵੇਖਣਾ, ਸੁਭਾਵ, ਚੋਰੀ-ਯਾਰੀ, ਲੱਜਾ (ਸ਼ਰਮ), ਜੀਵਨ-ਧਾਰਾ, ਭੂਤ-ਪ੍ਰੇਤ ਅਤੇ ਮਾਨਸਿਕ ਮੰਡਲ। ਇਨ੍ਹਾਂ ਉਪਰੋਕਤ ਵਿਸ਼ਿਆਂ 'ਤੇ ਬੜੀ ਬਾਰੀਕ-ਬੀਨੀ ਨਾਲ ਬਾ-ਦਲੀਲ ਤੇ ਠੋਸ ਸਬੂਤ ਤੇ ਪ੍ਰਮਾਣਾਂ ਸਹਿਤ ਸਰਲ ਤੇ ਆਮ-ਫ਼ਹਿਮ ਵਿਆਖਿਆ ਕੀਤੀ ਹੈ। ਨਵੇਂ ਪੁੰਗਰਦੇ ਕਥਾ-ਵਾਚਕਾਂ ਤੇ ਲੇਖਕਾਂ ਲਈ ਨਵਾਂ ਰਾਹ ਦਿਖਾਇਆ ਹੈ—ਫਿਰ ਕਥਾ ਵਾਂਗ ਲਿਖਤ ਵਿਚ ਵੀ ਰਸ ਨਹੀਂ ਟੁੱਟਣ ਦਿੱਤਾ।

ਮੈਂ ਅਰਦਾਸ ਕਰਦਾ ਹਾਂ ਕਿ ਸਤਿਗੁਰੂ ਆਪ ਜੀ ਦੀ ਦੀਰਘ ਆਯੂ, ਪੂਰਨ ਦੇਹ-ਅਰੋਗ, ਉੱਦਮ, ਬਲ, ਹਿੰਮਤ ਤੇ ਲਗਨ ਬਖ਼ਸ਼ਣ, ਜਿਸ ਨਾਲ ਗਿਆਨੀ ਜੀ ਕਥਾ ਅਤੇ ਕਲਮ ਰਾਹੀਂ ਇਸ ਤਰ੍ਹਾਂ ਪੰਥ, ਕੌਮ, ਸਿੱਖੀ ਤੇ ਧਰਮ ਦੀ ਲਗਾਤਾਰ ਸੇਵਾ ਕਰਦੇ ਰਹਿਣ।

ਗੁਰਮਤਿ ਦੇ ਮੁਤਲਾਸ਼ੀਆਂ, ਖੋਜੀਆਂ, ਕਥਾ-ਵਾਚਕਾਂ, ਵਿਆਖਿਆਕਾਰਾਂ, ਕਥਾ-ਪ੍ਰੇਮੀਆਂ ਤੇ ਆਮ ਪੰਜਾਬੀ ਪਾਠਕਾਂ, ਸਿੱਖੀ ਪ੍ਰਚਾਰ ਦੇ ਪ੍ਰੇਮੀਆਂ,

ਗੁਣੀਆਂ, ਵਿਦਵਾਨਾਂ, ਗੁਰਦੁਆਰਾ ਕਮੇਟੀਆਂ, ਸਿੰਘ ਸਭਾਵਾਂ, ਸਿੱਖ ਸਕੂਲਾਂ ਕਾਲਜਾਂ ਦੇ ਪ੍ਰਬੰਧਕਾਂ, ਲਾਇਬ੍ਰੇਰੀਆਂ ਤੇ ਦਾਨੀ ਸੱਜਣਾਂ ਨੂੰ ਪੁਰਜ਼ੋਰ ਅਪੀਲ ਕਰਦਾ ਹਾਂ ਕਿ ਗਿਆਨੀ ਜੀ ਦੀਆਂ ਸਾਰੀਆਂ ਪੁਸਤਕਾਂ ਖ਼ਰੀਦ ਕੇ ਸਿੱਖ ਧਰਮ ਪ੍ਰਚਾਰ 'ਚ ਆਪਣਾ ਹਿੱਸਾ ਪਾਉ, ਗੁਰੂ ਕੀਆਂ ਖ਼ੁਸ਼ੀਆਂ ਲਵੋ ਤੇ ਲੇਖਕ ਦੀ ਹੌਸਲਾ-ਅਫ਼ਜ਼ਾਈ ਕਰੋ ਤਾਕਿ ਉਹ ਅੱਗੋਂ ਹੋਰ ਅਜਿਹੀਆਂ ਪੁਸਤਕਾਂ ਗੁਰੂ ਪੰਥ ਦੀ ਭੇਟਾ ਕਰ ਸਕਣ ਲਈ ਉਤਸ਼ਾਹਤ ਹੋਣ।

**ਗਿਆਨੀ ਕਿਰਪਾਲ ਸਿੰਘ**

*ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ*
*ਸਾਬਕਾ ਹੈੱਡ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ*
*ਸ੍ਰੀ ਅੰਮ੍ਰਿਤਸਰ*

258, ਅਜੀਤ ਨਗਰ,
ਸ੍ਰੀ ਅੰਮ੍ਰਿਤਸਰ।

# ਕੁਝ ਕੁ ਅੱਖਰ

ਖ਼ਾਲਸਾ ਪੰਥ ਦੀ ਮਹਾਨ ਸ਼ਖ਼ਸੀਅਤ, ਗੁਰਮਤਿ ਵਿਚਾਰਧਾਰਾ ਦੇ ਖੋਜੀ, ਸ੍ਰੀਮਾਨ ਗਿਆਨੀ ਸੰਤ ਸਿੰਘ ਮਸਕੀਨ ਜੀ ਇਕ ਮਹਾਨ ਵਿਦਵਾਨ, ਗੁਰਬਾਣੀ ਦੇ ਚੰਗੇ ਸੁਲਝੇ ਹੋਏ ਸੁਘੜ ਕਥਾ-ਵਾਚਕ ਅਤੇ ਸਫਲ ਵਿਆਖਿਆਕਾਰ ਹਨ। ਸੱਚੇ ਪਾਤਸ਼ਾਹ ਦੀ ਆਪ 'ਤੇ ਨਦਰਿ-ਰਹਿਮਤ ਹੈ। ਆਪ ਦੇ ਬੋਲਣ ਦਾ ਢੰਗ ਨਿਰਾਲਾ ਹੈ।

ਸਤਿਗੁਰੂ ਨੇ ਆਪ ਨੂੰ ਚੰਗੀ ਸੁਰੀਲੀ ਆਵਾਜ਼ ਵੀ ਬਖ਼ਸ਼ੀ ਹੈ ਤੇ ਗੁਰਬਾਣੀ ਦਾ ਗੂੜ੍ਹ ਗਿਆਨ ਵੀ। ਆਪ ਦੇ ਵਿਦਵਤਾ-ਭਰੇ ਵਿਚਾਰਾਂ ਤੋਂ ਸਭ ਸੰਗਤਾਂ ਪ੍ਰਸੰਨ ਹੁੰਦੀਆਂ ਹਨ। ਗੁਰਵਾਕ ਹੈ :

**ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ॥** *(ਪੰਨਾ 1275)*

ਪਰ ਪਵਿੱਤਰ ਬਾਣੀ ਦੀ ਮਿਠਾਸ ਨੂੰ ਗੁਰ-ਸੰਗਤਾਂ ਤਾਈਂ ਵੰਡਣ ਵਾਸਤੇ ਚੰਗੇ ਸੁਘੜ ਸੂਝ-ਬੂਝ ਵਾਲੇ ਵਕਤੇ ਦੀ ਲੋੜ ਹੁੰਦੀ ਹੈ ਜੋ ਸੰਗਤਾਂ ਦੀ ਪ੍ਰਸੰਨਤਾ ਤੇ ਖ਼ੁਸ਼ੀ ਲੈ ਸਕੇ।

ਮਸਕੀਨ ਜੀ ਕਾਫ਼ੀ ਲੰਮੇ ਸਮੇਂ ਤੋਂ ਕੌਮ ਦੀ, ਪ੍ਰਚਾਰ ਦੁਆਰਾ ਨਿੱਗਰ ਸੇਵਾ ਕਰਦੇ ਚਲੇ ਆ ਰਹੇ ਹਨ। ਅੱਜ ਦੇ ਪੜ੍ਹੇ-ਲਿਖੇ ਸੰਸਾਰ ਵਿਚ, ਆਮ ਸੰਗਤਾਂ ਕਥਾ ਦੇ ਪੁਰਾਣੇ ਢੰਗ ਤਰੀਕਿਆਂ ਨੂੰ ਪਸੰਦ ਨਹੀਂ ਕਰਦੀਆਂ, ਜਿੰਨਾ ਕਿ ਨਵੇਂ, ਵਿਗਿਆਨਕ, ਖੋਜ-ਭਰੇ, ਬਾ-ਦਲੀਲ, ਪੁਰ-ਅਸਰ ਵਿਚਾਰਾਂ ਨੂੰ ਸੁਣ ਕੇ ਪ੍ਰਸੰਨ ਹੁੰਦੀਆਂ ਹਨ।

ਸ਼ਬਦ ਵਿਚਾਰ ਜਾਂ ਵਖਿਆਨ ਦੇਣ ਸਮੇਂ ਮਸਕੀਨ ਜੀ ਭਾਈ ਗੁਰਦਾਸ ਜੀ ਦੀ ਰਚਨਾ ਵਿੱਚੋਂ ਅਤੇ ਭਾਈ ਨੰਦ ਲਾਲ ਜੀ, *ਸੂਰਜ ਪ੍ਰਕਾਸ਼ ਗ੍ਰੰਥ*, *ਪੰਥ ਪ੍ਰਕਾਸ਼ ਗ੍ਰੰਥ* ਤੇ ਹੋਰ ਧਾਰਮਿਕ ਗ੍ਰੰਥਾਂ ਵਿੱਚੋਂ ਹਵਾਲੇ ਦੇ ਕੇ ਸਿੱਖ ਸੰਗਤਾਂ ਨੂੰ ਗੁਰੂ ਆਸ਼ੇ ਤੋਂ ਜਾਣੂੰ ਕਰਵਾ ਕੇ ਗੁਰਬਾਣੀ ਨਾਲ ਜੋੜਦੇ ਹਨ।

ਆਪ ਜੀ ਗੁਰਮਤਿ ਦੇ ਦਾਇਰੇ ਵਿਚ ਰਹਿ ਕੇ ਗੁਰਸਿੱਖੀ ਦੇ ਉੱਚੇ-ਸੁੱਚੇ ਆਸ਼ੇ ਤੇ ਸਿਧਾਂਤ ਨੂੰ ਹੀ ਦ੍ਰਿੜ੍ਹ ਕਰਵਾਂਦੇ ਹਨ। ਮਸਕੀਨ ਜੀ ਦਾ ਹਿਰਦਾ ਗੁਰੂ ਦੇ ਪਿਆਰ ਨਾਲ ਭਰਿਆ ਹੋਇਆ ਹੈ। ਮਨ ਵਿਚ ਗੁਰੂ ਨਾਨਕ ਪਾਤਸ਼ਾਹ ਦੇ ਧਰਮ ਪ੍ਰਚਾਰ ਦੀ ਮਹਾਨ ਲਗਨ ਹੈ।

ਭਾਰਤ ਦੇ ਵੱਡੇ ਵੱਡੇ ਸ਼ਹਿਰਾਂ ਵਿਚ ਜਿਥੋਂ ਵੀ ਸੰਗਤਾਂ ਦਾ ਸੰਦੇਸ਼ ਆਵੇ—ਨਾ ਕੇਵਲ ਆਪ ਸਗੋਂ ਦੂਜੇ ਗੁਣੀ ਵਿਦਵਾਨ ਪੁਰਸ਼ਾਂ, ਰਾਗੀਆਂ, ਸਿੰਘਾਂ ਨੂੰ ਨਾਲ ਲੈ ਕੇ ਗੁਰਮਤਿ ਸਮਾਗਮ ਕਰਦੇ ਹਨ। ਦੇਸ-ਪਰਦੇਸ ਵਿਚ ਗੁਰ-ਸੰਗਤਾਂ ਅੱਜ ਆਪ ਨੂੰ ਸਨਮਾਨ ਦੇ ਰਹੀਆਂ ਹਨ।

ਆਪ ਜੀ ਪੂਰਨ ਗੁਰਮੁਖ, ਗੁਰਸਿੱਖ, ਨਿੱਤਨੇਮੀ, ਰਹਿਣੀ-ਬਹਿਣੀ ਵਾਲੇ ਆਦਰਸ਼ਕ ਵਿਅਕਤੀ ਹਨ। ਇਤਨੇ ਡੂੰਘੇ ਵਿਦਵਾਨ ਹੋਣ ਦੇ ਨਾਲ ਨਾਲ ਨਿੰਮ੍ਰਤਾ, ਪਿਆਰ, ਮਿਠਾਸ, ਹਲੀਮੀ, ਉਦਾਰਤਾ ਤੇ ਸਿੱਖੀ ਸਿਦਕ ਵਿਚ ਰੰਗੇ ਹੋਏ ਹਨ। ਆਮ ਵਿਦਵਾਨਾਂ ਵਿਚ ਇਨ੍ਹਾਂ ਗੁਣਾਂ ਦੀ ਘਾਟ ਮਹਿਸੂਸ ਹੋ ਰਹੀ ਹੈ। ਗੁਰਵਾਕ ਹੈ:

**ਗੁਰਿ ਰੰਗੇ ਸੇ ਭਏ ਨਿਹਾਲ॥** *(ਪੰਨਾ 194)*

ਐਸੇ ਮਹਾਂ ਪੁਰਖਾਂ, ਵਿਚਾਰਵਾਨਾਂ, ਧਰਮੀਆਂ ਤੋਂ ਸੰਸਾਰ ਪ੍ਰੇਰਨਾ ਲੈਂਦਾ ਹੈ, ਜਿਨ੍ਹਾਂ ਦਾ ਆਪਣਾ ਜੀਵਨ ਮਹਾਨ ਹੋਵੇ, ਇਹੋ ਜਿਹਾ ਜੀਵਨ ਗੁਰੂ-ਘਰ ਵਿਚ ਸਤਿਕਾਰਯੋਗ ਹੈ।

ਪ੍ਰਚਾਰਕ ਵਿਚ ਵੱਡਾ ਗੁਣ ਇਹ ਹੋਵੇ ਕਿ ਉਹ ਨਿਰਭਉ, ਨਿਰਵੈਰ ਹੋ ਕੇ ਸਿੱਖ ਧਰਮ ਦੀ ਸੇਵਾ ਕਰੇ। ਹਮੇਸ਼ਾ ਗੁਰੂ ਦੇ ਆਦਰਸ਼ ਤੇ ਗੁਰ-ਸਿਧਾਂਤ ਨੂੰ ਸਾਹਮਣੇ ਰੱਖੇ, ਫਿਰ ਕੋਈ ਘਾਟਾ ਨਹੀਂ, ਮਾਇਆ ਦਾਸੀ ਹੋ ਕੇ ਉਸ ਦੀ ਸੇਵਾ ਕਰਦੀ ਹੈ। ਅਮਲੀ ਜੀਵਨ ਵੀ ਦਾਤੇ ਦੀ ਦੇਣ ਹੈ, ਇਸ ਦੀ ਅੱਜ ਬਹੁਤ ਲੋੜ ਹੈ। ਮਸਕੀਨ ਜੀ ਜਿਥੇ ਉੱਚ-ਕੋਟੀ ਦੇ ਮਹਾਨ ਵਿਆਖਿਆਕਾਰ ਹਨ, ਉਥੇ ਆਪ ਜੀ ਚੰਗੇ ਸੁਘੜ ਲਿਖਾਰੀ ਵੀ ਹਨ। ਆਪ ਜੀ ਨੇ ਗੁਰਮਤਿ ਦੇ ਅਨੇਕ ਵਿਸ਼ਿਆਂ 'ਤੇ ਬਹੁਤ ਹੀ ਚੋਣਵੇਂ ਲੇਖ ਲਿਖੇ ਹਨ।

ਪਹਿਲਾਂ ਆਪ ਜੀ ਨੇ *ਗੁਰੂ-ਚਿੰਤਨ* ਨਾਮ ਦੀ ਪੁਸ਼ਤਕ ਲਿਖੀ, ਫਿਰ *ਗੁਰੂ-ਜੋਤੀ* ਅਤੇ *ਤੀਜਾ-ਨੇਤ੍ਰ* ਲਿਖ ਕੇ ਆਪ ਨੇ ਹੁਣ ***ਚੌਥਾ ਪਦੁ*** ਪੁਸਤਕ ਛਾਪ ਕੇ ਗੁਰਬਾਣੀ ਦੇ ਰਸੀਆਂ, ਪਰਮਾਰਥ ਦੇ ਪਾਂਧੀਆਂ, ਸਿੱਖ ਧਰਮ ਦੇ ਪ੍ਰਚਾਰਕਾਂ, ਵਿਦਵਾਨਾਂ, ਗੁਰਮਤਿ ਦੇ ਸਨੇਹੀਆਂ ਦੀ ਸਹੀ ਲੋੜ ਨੂੰ ਪੂਰਿਆਂ ਕੀਤਾ ਹੈ।

ਇਸ ਪੁਸਤਕ ਵਿਚ ਆਪ ਜੀ ਨੇ ਪੰਜ ਵਿਕਾਰਾਂ ਤੇ ਪੰਜ ਕਕਾਰਾਂ 'ਤੇ ਗੁਰਬਾਣੀ ਦੀ ਰੋਸ਼ਨੀ ਵਿਚ ਸਾਰਿਆਂ ਲੇਖਾਂ ਵਿਚ ਵਿਸਥਾਰ ਨਾਲ ਚਾਨਣਾ ਪਾਇਆ ਹੈ। ਸਤਿਗੁਰ ਮਿਹਰ ਕਰਨ, ਮਾਨਯੋਗ ਮਸਕੀਨ ਜੀ ਖ਼ਾਲਸਾ ਪੰਥ ਦੀ ਇਸੇ ਤਰ੍ਹਾਂ ਡੂੰਘੀ ਲਗਨ ਨਾਲ ਗੁਰਮਤਿ ਦੇ ਪ੍ਰਚਾਰ ਦੁਆਰਾ ਸੇਵਾ ਕਰਦੇ ਰਹਿਣ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

ਸ੍ਰੀ ਅੰਮ੍ਰਿਤਸਰ
26-2-1984

**ਸਿੰਘ ਸਾਹਿਬ ਗਿਆਨੀ ਸਾਹਿਬ ਸਿੰਘ**
*ਹੈੱਡ ਗ੍ਰੰਥੀ, ਸ੍ਰੀ ਦਰਬਾਰ ਸਾਹਿਬ*

# ਦੋ ਸ਼ਬਦ

ਜਗਤ ਸਾਰਾ ਤ੍ਰੈ-ਗੁਣੀ ਖੰਡ ਹੈ—ਤਿੰਨੇ ਗੁਣ ਅੰਧਕਾਰ ਹੀ ਹਨ। ਤਿੰਨੇ ਗੁਣਾਂ ਦਾ ਅੰਧਕਾਰ ਜੀਵਨ-ਚੇਤਨਾ ਨੂੰ ਅਚੇਤ ਕਰ ਦਿੰਦਾ ਹੈ ਅਤੇ ਜ਼ਿੰਦਗੀ ਸਾਰੀ ਇਸੇ ਅਚੇਤ-ਪੁਣੇ ਵਿਚ ਬਤੀਤ ਹੋ ਜਾਂਦੀ ਹੈ:

**ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥** *(ਪੰਨਾ 920)*

ਪਸ਼ੂ-ਪਕਸ਼ੀ ਸਾਰਾ ਤਮੋ ਗੁਣ ਵਿਚ ਹੈ। ਤਮੋ ਗੁਣ ਮਹਾਨ ਤਿਮਰ ਹੈ। ਜਗਤ ਵਿਚ ਤਿਮਰ ਬਹੁਤ ਜ਼ਿਆਦਾ ਹੈ। ਸਾਗਰ ਦੇ ਗਹਿਰੇ ਤਲ 'ਤੇ ਧਰਤੀ ਦੀ ਕੁੱਖ ਅੰਧਕਾਰ ਨਾਲ ਭਰੀ ਪਈ ਹੈ। ਸੂਰਜ ਵੀ ਅੱਧੀ ਧਰਤੀ ਨੂੰ ਹੀ ਉਜਾਲਾ ਦਿੰਦਾ ਹੈ। ਜਗਤ ਵਿਚ ਪ੍ਰਕਾਸ਼ ਦੀ ਬਿਨਸਪਤ ਤਿਮਰ ਅੰਧਕਾਰ ਜ਼ਿਆਦਾ ਹੈ। ਇਹੀ ਨਿਯਮ ਜਗਤ ਜੀਵਨ 'ਤੇ ਵੀ ਲਾਗੂ ਹੁੰਦਾ ਹੈ। ਜੀਵਨ ਵਿਚ ਵੀ ਤਿਮਰ ਅੰਧਕਾਰ ਪ੍ਰਧਾਨ ਹੈ। ਪਸ਼ੂਆਂ ਦਾ ਤਿਮਰ ਅੰਧਕਾਰ ਵਿਚ ਹੋਣਾ ਸੁਭਾਵਿਕ ਹੈ, ਪ੍ਰਕਿਰਤਕ ਹੈ, ਪਰ ਮਨੁੱਖ ਦਾ ਤਿਮਰ ਅੰਧਕਾਰ ਵਿਚ ਹੋਣਾ ਉਸ ਦਾ ਦੁਰਭਾਗ ਹੈ। ਮਨੁੱਖਾਂ ਦੀ ਗਿਣਤੀ ਵੀ ਅਧਿਕਤਰ ਤਮੋ ਗੁਣ ਵਿਚ ਹੈ। ਫਿਰ ਇਸ ਤੋਂ ਕੋਈ ਉੱਚੇ ਉੱਠਦੇ ਨੇ—ਰਜੋ ਗੁਣ ਦੀ ਜ਼ਿੰਦਗੀ ਬਤੀਤ ਕਰਦੇ ਨੇ—ਜਿਨ੍ਹਾਂ ਦੀ ਜ਼ਿੰਦਗੀ ਵਿਚ ਭਾਵੇਂ ਪਰਮ ਉਜਾਲਾ ਤੇ ਨਹੀਂ ਹੁੰਦਾ, ਪ੍ਰਗਤੀ ਜ਼ਰੂਰ ਹੁੰਦੀ ਹੈ। ਜੀਵਨ ਵਿਚ ਆਲਸ, ਨਿੰਦ੍ਰਾ, ਤੰਦ੍ਰਾ ਤੋਂ ਬੇ-ਨਿਆਜ਼ ਹੁੰਦੇ ਹਨ, ਲੇਕਿਨ ਇਸ ਸਾਰੀ ਭੱਜ-ਦੌੜ ਦੀ ਕੋਈ ਮੰਜ਼ਿਲ ਨਹੀਂ ਹੈ। ਇਸ ਵਾਸਤੇ ਇਸ ਦੂਸਰੇ ਪਦ ਵਿਚ ਭਾਵ ਰਜੋ ਗੁਣ ਵਿਚ ਵੀ ਮਨੁੱਖ ਭਟਕਦੇ ਹਨ।

ਸੰਸਾਰ ਦਾ ਪ੍ਰਧਾਨ ਗੁਣ ਸਤੋ ਗੁਣ ਹੈ। ਸਤੋ ਗੁਣੀ ਮਨੁੱਖ ਸੀਲ-ਸੰਜਮੀ, ਨਿੱਤਨੇਮੀ, ਪੁਨੀਤ ਤਾਂ ਹੁੰਦਾ ਹੀ ਹੈ ਪਰ ਇਨ੍ਹਾਂ ਸਾਰੇ ਗੁਣਾਂ ਦਾ ਉਹਦੇ ਕੋਲ 'ਅਹੰ' ਭਾਵ ਹੁੰਦਾ ਹੈ, ਜਿਸ ਕਰਕੇਂ ਇਹ ਸਾਰੇ ਦੈਵੀ ਗੁਣ ਲੰਗੜੇ ਤੇ ਅੰਧੇ ਸਾਬਤ ਹੁੰਦੇ ਹਨ। ਤਮੋ ਗੁਣ ਦੇ ਅੰਧਕਾਰ ਤੇ ਰਜੋ ਗੁਣ ਦੇ ਭਟਕਾਉ ਤੇ ਸਤੋ ਗੁਣ ਦੇ ਅਹੰ-ਭਾਵ ਤੋਂ ਜਦ ਕਿਸੇ ਦੀ ਸੂਰਤ ਉੱਚੀ ਉੱਠਦੀ ਹੈ ਤਾਂ ਉਹ ਮਨੁੱਖ ਸਮਾਧੀ ਇਸਥਿਤ ਹੋ ਜਾਂਦਾ ਹੈ। ਸਮਾਧੀ ਜੀਵਨ-ਚੇਤਨਾ ਦੀ ਚੌਥੀ ਅਵਸਥਾ ਹੈ:

**ਰਜ ਗੁਣ, ਤਮ ਗੁਣ, ਸਤ ਗੁਣ ਕਹੀਐ, ਇਹ ਤੇਰੀ ਸਭ ਮਾਇਆ॥**
**ਚਉਥੇ ਪਦ ਕਉ ਜੋ ਨਰੁ ਚੀਨੈ੍, ਤਿਨ੍ ਹੀ ਪਰਮ ਪਦੁ ਪਾਇਆ॥**

*(ਕੇਦਾਰਾ ਕਬੀਰ ਜੀ, ਪੰਨਾ 1123)*

ਪਰਮ ਪਦੁ ਚੌਥੀ ਅਵਸਥਾ ਹੈ। ਸੰਤ, ਭਗਤ, ਅਵਤਾਰੀ ਪੁਰਸ਼ ਇਸੇ ਚੌਥੀ ਕੋਟੀ ਵਿਚ ਹੁੰਦੇ ਹਨ। ਬਾਕੀ ਸਾਰਾ ਜੀਵਨ ਹੇਠਲੀਆਂ ਤਿੰਨ ਕੋਟੀਆਂ ਵਿਚ ਭਾਵ ਤਮ, ਰਜ, ਸਤ ਵਿਚ ਹੁੰਦਾ ਹੈ। ਜਪ, ਤਪ, ਬੰਦਗੀ, ਰੂਹਾਨੀ ਘਾਲਣਾ ਨਾਲ ਸੁਰਤ ਇਨ੍ਹਾਂ ਤਿੰਨਾਂ ਗੁਣਾਂ ਤੋਂ ਉੱਚੀ ਉਠ ਕੇ ਚੌਥੀ ਅਵਸਥਾ ਜੋ ਨਿਜ ਘਰ ਹੈ—ਅਨੰਦ, ਖੇੜਾ, ਰਸ ਦੀ ਸੰਪਦਾ ਨਾਲ ਇਹ ਘਰ ਭਰਿਆ ਹੋਇਆ ਹੈ। ਜਿਤਨੇ ਚਿਰ ਤਕ ਇਸ ਚੌਥੇ ਪਦ ਦੀ ਪ੍ਰਾਪਤੀ ਨਹੀਂ ਹੁੰਦੀ, ਜਨਮ ਮਰਨ ਦੀ ਭਟਕਣਾ ਚੱਲਦੀ ਰਹਿੰਦੀ ਹੈ। ਚੌਥਾ ਪਦੁ 'ਪਰਮ ਬਿਸ੍ਰਾਮ' ਤੇ ਜਨਮ ਮਰਨ ਤੋਂ ਛੁਟਕਾਰਾ ਹੈ।

ਸਤਿਗੁਰੂ ਜੀ ਅੱਗੇ ਪ੍ਰਾਰਥਨਾ ਹੈ ਕਿ ਇਹ *ਚੌਥਾ ਪਦੁ* ਨਾਮਕ ਪੁਸਤਕ ਪਾਠਕਾਂ ਨੂੰ 'ਚੌਥੇ ਪਦੁ' ਤਕ ਪਹੁੰਚਾਣ ਦਾ ਵਸੀਲਾ ਬਣ ਸਕੇ।

**ਗਿਆਨੀ ਸੰਤ ਸਿੰਘ ਮਸਕੀਨ**
ਸੀਸਗਰਾਂ, ਅਲਵਰ (ਰਾਜਸਥਾਨ)

# ਕਾਮ

ਹਰ ਫੁੱਲ ਤੇ ਫਲ ਦੇ ਬੀਜ ਕਰੂਪ ਹੁੰਦੇ ਹਨ, ਪਰ ਜਦੋਂ ਬੀਜ ਨੂੰ ਅਨੁਕੂਲ ਧਰਤੀ ਤੇ ਵਾਤਾਵਰਨ ਮਿਲ ਜਾਵੇ ਤਾਂ ਉਹੀ ਕਰੂਪ ਬੀਜ ਸੁੰਦਰ ਫੁੱਲ ਤੇ ਫ਼ਲੀ ਦੇ ਰੂਪ ਵਿਚ ਪ੍ਰਗਟ ਹੁੰਦੇ ਹਨ।

ਹਰ ਜੀਵ ਕੋਲ ਮੂਲ ਸ਼ਕਤੀ ਕਾਮ ਹੈ। ਸੰਸਾਰ ਦੀ ਉਤਪਤੀ ਦਾ ਵਸੀਲਾ ਕਰਤਾਰ ਨੇ ਇਹੀ ਬਣਾਇਆ ਹੈ। ਜੋ ਸ਼ਕਤੀ ਸੰਤਾਨ ਉਤਪਤ ਕਰਨ ਦਾ ਵਸੀਲਾ ਹੈ, ਉਹ ਸ਼ਕਤੀ ਸਭ ਕੁਝ ਉਤਪਤ ਕਰ ਸਕਦੀ ਹੈ। ਇਸ ਸ਼ਕਤੀ ਨੂੰ ਅਗਰ ਉਸਾਰੂ ਕੰਮਾਂ ਵਿਚ ਨਾ ਖ਼ਰਚ ਕਰੀਏ ਤਾਂ ਫਿਰ ਇਹ ਮਾਰੂ ਕੰਮਾਂ ਵਿਚ ਪਰਵਿਰਤ ਹੋ ਜਾਂਦੀ ਹੈ, ਜਿਵੇਂ ਦਰਿਆਵਾਂ ਦੇ ਹੜ੍ਹਾਂ ਦੇ ਪਾਣੀ ਨੂੰ ਬੰਧ ਲਾ ਕੇ ਖੇਤੀਬਾੜੀ ਨੂੰ ਪ੍ਰਫੁੱਲਤ ਬਣਾਉਣ ਦਾ ਵਸੀਲਾ ਬਣਾਈਦਾ ਹੈ, ਤਿਵੇਂ ਕਾਮ ਇਕ ਹੜ੍ਹ ਹੈ ਔਰ ਇਸ ਸ਼ਕਤੀ ਨੂੰ ਬੰਧ ਨਾ ਲਾਈਏ ਤਾਂ ਆਪਣੀ ਤੇ ਦੂਜਿਆਂ ਦੀ ਅਸਮਤ ਇੱਜ਼ਤ-ਮਾਨ-ਮਰਯਾਦਾ ਤਬਾਹ ਹੋ ਜਾਂਦੀ ਹੈ। ਆਪਣੀ ਤੇ ਹੋਰਾਂ ਦੀ ਹੋਂਦ ਲਈ ਖ਼ਤਰਾ ਸਾਬਤ ਹੁੰਦਾ ਹੈ।

ਧਰਮ ਦੀ ਸਾਧਨਾ ਦਾ ਮੂਲ ਫਲ ਇਹੀ ਹੈ ਕਿ ਮਨੁੱਖ ਦੀ ਕਾਮ-ਸ਼ਕਤੀ ਸੀਮਾ ਵਿਚ ਹੋ ਜਾਵੇ। ਇਸ ਸ਼ਕਤੀ ਨੂੰ ਸੰਜਮ ਵਿਚ ਰੱਖਣ ਦੇ ਆਪਣੇ ਸਾਧਨ ਹਨ ਤੇ ਸਾਰੇ ਸਾਧਨ ਧਰਮ ਕਹਿਲਾਉਂਦੇ ਹਨ। ਪਸ਼ੂਆਂ ਦਾ ਕਾਮ ਵੇਗ ਸੁਭਾਵਕ ਸੰਜਮ ਵਿਚ ਹੈ। ਮਨੁੱਖ ਕੋਲ ਜਿਹੜੀ ਸੋਚਣ ਸ਼ਕਤੀ ਹੈ, ਉਹ ਇਸ ਨੇ ਕਾਮ ਵੇਗ ਨੂੰ ਵਧਾਉਣ ਵਿਚ ਖ਼ਰਚ ਕੀਤੀ ਹੈ। ਤਦੇ ਤਾਂ ਸੋਚ ਦਾ ਧੁਰਾ ਕਾਮ ਬਣ ਗਿਆ ਹੈ। ਜਦ ਸੋਚ-ਮੰਡਲ ਵਿਚ ਕਾਮ ਆ ਗਿਆ ਤਾਂ ਕਾਮ ਸਿਰਫ਼ ਇਕ ਸਰੀਰਕ ਲੋੜ ਨਾ ਰਹਿ ਕੇ ਮਾਨਸਿਕ ਲੋੜ ਬਣ ਗਿਆ। ਇਸ ਤਰ੍ਹਾਂ ਦੀ ਕਾਮਿਕ ਸੋਚਣੀ ਨੇ ਧਰਮ ਮੰਦਰ ਵੀ ਭ੍ਰਸ਼ਟ ਕਰ ਛੱਡੇ ਤਾਂ ਕਾਮ ਦੀ ਨੰਗੀ ਪ੍ਰਦਰਸ਼ਨੀ ਧਰਮ ਮੰਦਰਾਂ ਵਿਚ ਉਕਰੇ ਚਿੱਤਰਾਂ ਤੇ ਮੂਰਤੀਆਂ ਰਾਹੀਂ ਪ੍ਰਗਟ ਹੋਈ। ਅਸ਼ਲੀਲ ਸਾਹਿਤ ਤੇ ਸਰੀਰ ਵੇਚਣ ਦੇ ਅੱਡੇ ਵੇਸ਼ਵਾਵਾਂ ਦੇ ਬਜ਼ਾਰ ਪੈਦਾ ਹੋਏ। ਇਸੇ ਤੀਖਣ ਵੇਗ ਨੇ ਨਗਰ, ਬਧੂ ਤੇ ਵਾਮ ਮਾਰਗ ਨੂੰ ਜਨਮ ਦਿੱਤਾ। ਇਸ ਤਰ੍ਹਾਂ ਧਾਰਮਿਕ ਤੇ ਸਮਾਜਕ ਢਾਂਚਾ ਦੂਸ਼ਤ ਹੋ ਗਿਆ ਤੇ ਮਨੁੱਖ ਪਸ਼ੂਆਂ ਤੋਂ ਵੀ ਥੱਲੇ ਆ ਗਿਆ। ਇਸ ਵੇਗ ਨੂੰ ਠੱਲ੍ਹ ਪਾਉਣ ਲਈ ਵਕਤੀ

ਤੌਰ 'ਤੇ ਕੁਝ ਬਾਹਰੋਂ ਸਾਧਨ ਜੁਟਾਏ ਗਏ, ਜੋ ਕਾਰਗਰ ਸਾਬਤ ਨਾ ਹੋ ਸਕੇ।

ਇਸਤਰੀ ਜਾਤੀ ਨੂੰ ਪਰਦਾ (ਬੁਰਕਾ) ਦੇ ਦਿੱਤਾ ਗਿਆ ਤਾਂ ਜੋ ਰੂਪ ਨੂੰ ਵੇਖ ਕੇ ਕਾਮ ਉਤੇਜਿਤ ਨਾ ਹੋਵੇ। ਇਸਤਰੀ ਜਾਤੀ ਨੂੰ ਘਰ ਦੀ ਚਾਰ-ਦੀਵਾਰੀ ਵਿਚ ਬੰਦ ਰੱਖਿਆ ਗਿਆ ਤਾਕਿ ਵਾਸ਼ਨਾ ਸਰੀਰ ਦੇ ਘਰ ਤੋਂ ਬਾਹਰ ਨਾ ਆਵੇ। ਪਰ ਇਸ ਤਰ੍ਹਾਂ ਦਾ ਢਾਂਚਾ ਜਿਸ ਕੌਮ ਨੇ ਵੀ ਬਣਾਇਆ, ਉਸ ਕੌਮ ਵਿਚ ਕਾਮ ਪ੍ਰਧਾਨ ਹੋ ਗਿਆ ਤੇ ਇਕ ਇਕ ਪੁਰਸ਼ ਨਾਲ ਚਾਰ ਚਾਰ ਇਸਤਰੀਆਂ ਦਾ ਵਿਆਹ ਕਰਨ ਦੀ ਖੁਲ੍ਹ ਦੇਣੀ ਪਈ, ਲੇਕਿਨ ਠੱਲ੍ਹ ਤਾਂ ਫਿਰ ਵੀ ਨਾ ਪੈ ਸਕੀ। ਤੇ ਇਸ ਤਰ੍ਹਾਂ ਦੀ ਕੌਮ ਕਾਮ ਦੇ ਦਲਦਲ ਵਿਚ ਗ਼ਰਕ ਹੋ ਗਈ। ਦੂਜਾ ਦੌਰ ਮਨੁੱਖੀ ਸਮਾਜ ਵਿਚ ਇਹ ਪ੍ਰਚਲਿਤ ਹੋਇਆ ਕਿ ਪਸ਼ੂਆਂ ਦੀ ਤਰ੍ਹਾਂ ਕੋਈ ਬੰਧਨ ਨਾ ਰੱਖਿਆ ਜਾਵੇ। ਕਾਮ-ਪੂਰਤੀ ਦੀ ਇਕ ਦੂਜੇ ਨੂੰ ਪੂਰਨ ਖੁਲ੍ਹ ਦਿੱਤੀ ਜਾਵੇ। ਇਹ ਨਿਯਮ ਵੀ ਕਾਰਗਰ ਸਾਬਤ ਨਹੀਂ ਹੋਇਆ ਔਰ ਸਮਾਜ ਦੀ ਇਤਨੀ ਦੁਰਦਸ਼ਾ ਹੋਈ ਕਿ ਮਨੁੱਖੀ ਬੱਚੇ ਸਰਕਾਰ ਨੂੰ ਪਾਲਣੇ ਪਏ ਤੇ ਮਾਨਸਿਕ ਰੋਗਾਂ ਦੀ ਭਰਮਾਰ ਹੋ ਗਈ। ਚੌਦਾਂ ਸਾਲ ਤੋਂ ਉਤੇਜਿਤ ਹੋ, ਕਾਮਿਕ ਰੁਚੀਆਂ ਬ੍ਰਿਧ ਅਵਸਥਾ ਤੇ ਮਰਨ ਤਕ ਖਹਿੜਾ ਨਹੀਂ ਛੱਡਦੀਆਂ। ਇਨ੍ਹਾਂ ਰੁਚੀਆਂ ਦੇ ਅਧੀਨ ਹੋਇਆ ਮਨੁੱਖ ਪਾਪ-ਪੁੰਨ, ਸੀਲ-ਸੰਜਮ ਦੀ ਗੱਲ ਬਿਲਕੁਲ ਭੁੱਲ ਜਾਂਦਾ ਹੈ। ਜਵਾਨੀ ਵਿਚ ਇਹ ਰੁਚੀਆਂ ਆਪਣੇ ਪੂਰੇ ਚੜ੍ਹਾਓ ਵਿਚ ਹੁੰਦੀਆਂ ਹਨ:

**ਤਰੁਣ ਤੇਜੁ ਪਰ ਤ੍ਰਿਆ ਮੁਖੁ ਜੋਹਹਿ ਸਰੁ ਅਪਸਰੁ ਨ ਪਛਾਣਿਆ॥**
**ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ ਨ ਪਛਾਨਿਆ॥**

*(ਸ੍ਰੀ ਰਾਗ ਬਾਣੀ ਭਗਤ ਬੇਣੀ ਜੀਉ ਕੀ, ਪੰਨਾ 93)*

ਕਾਮ ਵੇਗ ਦੇ ਸਾਹਮਣੇ ਰਿਸ਼ੀ ਮੁਨੀ ਠਹਿਰ ਨਹੀਂ ਸਕੇ। ਜਪੀਆਂ ਦਾ ਜਪ, ਤਪੀਆਂ ਦਾ ਤਪ ਡੁੱਬ ਗਿਆ।

ਵਿਸ਼ਵਾਮਿੱਤਰ ਕਾਮ ਦੇ ਮਿੱਤਰ ਬਣ ਗਏ। ਸ੍ਰਿੰਗੀ, ਇੰਦਰ; ਬ੍ਰਹਮਾ, ਵਿਸ਼ਨੂੰ ਤੇ ਮਹਾਂਦੇਵ ਦੀਆਂ ਕਥਾਵਾਂ ਕਾਮ ਦਲਦਲ ਨਾਲ ਲਿਬੜੀਆਂ ਹੋਈਆਂ ਹਨ। ਇਸ ਹੜ੍ਹ ਦੇ ਸਾਹਮਣੇ ਪੱਥਰਾਂ ਦੇ ਬੰਧ ਟੁੱਟ ਗਏ। ਮਿੱਟੀ ਤੇ ਰੇਤ ਦੇ ਬੰਧ ਕਿਸ ਤਰ੍ਹਾਂ ਠਹਿਰਦੇ:

**ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ॥**
**ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ॥**

*(ਵਾਰ ਮਲਾਰ ਮ: ੧, ਪੰਨਾ 1287)*

ਜਿਨ੍ਹਾਂ ਨੇ ਜਪ-ਤਪ ਸੀਲ-ਸੰਜਮ ਦੇ ਮਜ਼ਬੂਤ ਪੱਥਰਾਂ ਨਾਲ ਇਸ ਹੜ੍ਹ ਨੂੰ ਰੋਕਿਆ ਸੀ—ਟੁੱਟ ਗਏ। ਕਾਮ-ਵਾਸ਼ਨਾ ਇਸ ਸਾਰੇ ਜਪ ਤਪ ਨੂੰ ਰੋੜ੍ਹ ਕੇ ਲੈ ਗਈ:

**ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ॥**
**ਚਿਤ ਹਰਣੰ ਤ੍ਰੈ ਲੋਕ ਗੰਮ੍ਯੰ ਜਪ ਤਪ ਸੀਲ ਬਿਦਾਰਣਹ ॥**
**ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ ॥**
**ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ ॥੪੬॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1358)*

ਪੱਛਮ ਸਮਾਜ ਸੁਧਾਰ ਦੇ ਨਾਮ 'ਤੇ ਕਾਮ-ਵਾਸ਼ਨਾ ਵਿਚ ਡੁੱਬ ਗਿਆ। ਪੂਰਬ ਨੇ ਮਨ ਸੁਧਾਰ ਦੇ ਬਹਾਨੇ ਨਾਲ ਰਾਮ ਦੇ ਮੰਦਰਾਂ ਨੂੰ ਕਾਮ ਦੇ ਮੰਦਰਾਂ ਵਿਚ ਤਬਦੀਲ ਕੀਤਾ। ਦੇਵ-ਦਾਸੀਆਂ ਤੇ ਕਾਮ-ਕਲੋਲ ਧਰਮ ਮੰਦਰਾਂ ਵਿਚ ਆਮ ਪ੍ਰਚਲਿਤ ਹੋਏ।

ਕਾਮ-ਮੂਰਤੀਆਂ ਅਸਥਾਪਨ ਹੋਈਆਂ। ਖਜਰਾਹੋ, ਕੋਨਾਰ ਤੇ ਜਗਨਨਾਥ ਦੇ ਮੰਦਰ ਉਸਾਰੇ ਗਏ ਜਿਸ ਵਿਚ ਕਾਮ ਦੀ ਪ੍ਰਦਰਸ਼ਨੀ ਕੀਤੀ ਗਈ। ਚਿਤ ਇਕਾਗਰਤਾ ਦੇ ਸਾਧਨ ਜੋ ਮੰਦਰ ਸਨ, ਉਹ ਚਿੱਤ ਭਟਕਾਣ ਦੇ ਸਾਧਨ ਬਣ ਗਏ।

ਪ੍ਰਭੂ ਨਾਮ-ਸਿਮਰਨ ਨਾਲ ਭੋਲੇਪਨ ਤੇ ਲੱਜਾ ਦਾ ਜਨਮ ਹੁੰਦਾ ਹੈ। ਇਸ ਨਾਲ ਕਾਮ ਵੇਗ ਸੀਮਾ ਵਿਚ ਹੋ ਜਾਂਦਾ ਹੈ:

**ਪਹਿਰਿ ਚੋਲਨਾ ਗਦਹਾ ਨਾਚੈ ਭੈਸਾ ਭਗਤਿ ਕਰਾਵੈ ॥**

*(ਆਸਾ ਕਬੀਰ ਜੀ, ਪੰਨਾ 477)*

ਭਗਤ ਕਬੀਰ ਜੀ ਦੇ ਮਹਾਂਵਾਕ ਅਨੁਸਾਰ ਖੋਤਾ ਜੋ ਅਤੀ ਕਾਮੀ ਜਾਨਵਰ ਹੈ ਔਰ ਖੋਤੇ ਸਮਾਨ ਜੋ ਕਾਮੀ-ਬਿਰਤੀ ਮਨੁੱਖ ਅੰਦਰ ਹੈ, ਉਸ ਬ੍ਰਿਤੀ ਨੇ ਹੁਣ ਸ਼ਰਮ ਦਾ ਚੋਲਾ ਪਹਿਨ ਲਿਆ ਹੈ। ਬੁਰਕਾ ਇਸਤਰੀ ਜਾਤੀ ਨੂੰ ਪਹਿਨਾਣ ਦੀ ਥਾਂ 'ਤੇ ਆਪਣੇ ਆਪ ਨੂੰ ਸ਼ਰਮ ਦਾ ਬੁਰਕਾ ਪਹਿਨਾਣਾ ਸੀ, ਇਸਤਰੀ ਨੂੰ ਘਰ ਦੀ ਚਾਰ-ਦੀਵਾਰੀ ਵਿਚ ਬੰਦ ਕਰਨ ਦੀ ਥਾਂ ਆਪਣੀ ਵਾਸ਼ਨਾ ਨੂੰ ਸ਼ਬਦ ਵਿਚਾਰ ਦੇ ਘੇਰੇ ਵਿਚ ਰੱਖਣਾ ਸੀ। ਇਹ ਸੂਝ ਤੇ ਸੰਜਮ ਅਜੇ ਵੀ ਮਨੁੱਖ ਪੂਰਨ ਤੌਰ 'ਤੇ ਧਾਰਨ ਨਹੀਂ ਕਰ ਸਕਿਆ, ਇਸੇ ਵਾਸਤੇ ਕਾਮ-ਪੀੜਾ ਤੇ ਦੁਰਾਚਾਰ ਚਾਰੋਂ ਪਾਸਿਓਂ ਛਾਇਆ ਹੋਇਆ ਹੈ। ਅਜੋਕਾ ਮਨੁੱਖੀ ਸਮਾਜ ਕਾਮੀ ਸਮਾਜ ਹੈ:

**ਤੁਮ ਕਹੀਅਤ ਹੌ ਜਗਤ ਗੁਰ ਸੁਆਮੀ ॥**
**ਹਮ ਕਹੀਅਤ ਕਲਿਜੁਗ ਕੇ ਕਾਮੀ ॥** *(ਜੈਤਸਰੀ ਰਵਿਦਾਸ ਜੀ, ਪੰਨਾ 710)*

ਜਿਤਨਾ ਗੰਦਾ ਤੇ ਅਸ਼ਲੀਲ ਸਾਹਿਤ ਤੇ ਚਿੱਤਰ ਇਸ ਸਦੀ ਵਿਚ ਪ੍ਰਦਰਸ਼ਿਤ ਹੋਇਆ ਹੈ, ਇਤਨਾ ਪਿਛਲੇ ਪੰਜ ਹਜ਼ਾਰ ਸਾਲਾਂ ਵਿਚ ਵੀ ਨਹੀਂ ਹੋਇਆ ਔਰ ਇਸ ਤੋਂ ਅਜੋਕੇ ਸਮਾਜ ਦੇ ਜੀਵਨ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ।

ਕਾਮ-ਸ਼ਕਤੀ ਇਕ ਬੀਜ ਹੈ ਜਾਂ ਸਰੀਰ ਵਿਚ ਜੋ ਸ਼ਕਤੀ ਹੈ, ਉਹ ਕਾਮ ਹੈ। ਇਸ ਸ਼ਕਤੀ ਨੂੰ ਰਾਮ-ਰਸ ਵਿਚ ਬਦਲਣਾ ਹੈ। ਸ਼ਕਤੀ ਤੋਂ ਹੀਣਾ ਕਾਮੀ ਨਹੀਂ ਹੋ ਸਕਦਾ ਤੇ ਸ਼ਕਤੀ-ਹੀਨ ਨਾਮ ਦਾ ਰਸ ਵੀ ਨਹੀਂ ਮਾਣ ਸਕੇਗਾ। ਸੋ ਸਰੀਰ ਦੀ ਸ਼ਕਤੀ ਜਪ ਤਪ ਦੀ ਤਰਫ਼ ਮੋੜ ਦਈਏ ਤਾਂ ਕਾਮ-ਰਸ ਨਾਮ-ਰਸ ਬਣ ਜਾਂਦਾ ਹੈ।

# ਕ੍ਰੋਧ

ਸਰੀਰ ਜਠਰ ਅਗਨੀ ਨਾਲ ਚੱਲ ਰਿਹਾ ਹੈ। ਅਗਨ ਮੱਧਮ ਪੈ ਜਾਵੇ ਜਾਂ ਜ਼ਿਆਦਾ ਹੋ ਜਾਵੇ, ਸਰੀਰ ਲਈ ਹਾਨੀਕਾਰਕ ਹੈ।

ਤਾਪਮਾਨ ਕੋਈ ਅਠਾਨਵੇਂ ਡਿਗਰੀ ਤਕ ਹੀ ਰਹੇ ਤਾਂ ਠੀਕ, ਵੱਧ ਜਾਏ ਜਾਂ ਘੱਟ ਜਾਵੇ ਤਾਂ ਆਦਮੀ ਬੀਮਾਰ ਹੋ ਗਿਆ ਸਮਝੋ। ਜੀਵਨ ਵਿਚ ਸਭ ਕੁਝ ਪ੍ਰਭੂ ਨੇ ਮਰਯਾਦਾ ਸੰਜੁਗਤ ਬਣਾਇਆ ਹੈ।

ਪਰ ਨਾ-ਸਮਝੀ ਕਾਰਨ ਅਸੀਂ ਨਿਯਮ ਨੂੰ ਭੰਗ ਕਰ ਦੇਂਦੇ ਹਾਂ ਤੇ ਸਰੀਰ ਦੇ ਤਲ 'ਤੇ ਅਨੇਕਾਂ ਰੋਗ ਸਹੇੜ ਲੈਂਦੇ ਹਾਂ।

ਮਨੁੱਖੀ ਮਨ ਅੰਦਰ ਵੀ ਬਹੁਤ ਪ੍ਰਕਾਰ ਦੀ ਅਗਨ ਹੈ—ਤ੍ਰਿਸ਼ਨਾ, ਈਰਖਾ ਤੇ ਕ੍ਰੋਧ। ਅਗਨ ਅਤਿਅੰਤ ਭਿਆਨਕ ਅਗਨ ਹੈ।

ਪਾਗਲ ਅਸਥਾਈ ਪਾਗਲ ਹੈ। ਕ੍ਰੋਧੀ ਵੀ ਉਤਨੇ ਚਿਰ ਤਕ ਪਾਗਲ ਹੈ, ਜਦ ਤਕ ਕਿ ਕ੍ਰੋਧ ਪ੍ਰਚੰਡ ਹੈ। ਕ੍ਰੋਧ ਅਗਨ ਤਾਂ ਹਰ ਵਕਤ ਅੰਗਾਰੇ ਰੂਪ ਵਿਚ ਰਹਿੰਦੀ ਹੈ ਪਰ ਉਕਸਾਹਟ ਨਾਲ ਭੜਕ ਪੈਂਦੀ ਹੈ।

ਦਰਅਸਲ ਮੋਹ ਤੇ ਕ੍ਰੋਧ ਉਕਸਾਹਟ ਨਾਲ ਹੀ ਜਾਗਦੇ ਹਨ। ਕੋਈ ਕਾਮ-ਪੂਰਤੀ ਵਿਚ ਸਹਾਇਕ ਹੋਵੇ ਜਾਂ ਲੋਭ ਪੂਰਤੀ ਵਿਚ ਬਾਧਿਕ ਬਣੇ, ਉਸ 'ਤੇ ਕ੍ਰੋਧ ਆਉਂਦਾ ਹੈ।

ਕ੍ਰੋਧ ਦੇ ਆਉਂਦਿਆਂ ਆਦਮੀ ਦਿਮਾਗੀ ਸੰਤੁਲਨ ਖੋਹ ਦੇਂਦਾ ਹੈ ਤੇ ਪਾਗਲ ਹੋ ਘਾਤਕ ਬਣ ਜਾਂਦਾ ਹੈ। ਦਇਆ, ਖਿਮਾ-ਭਾਵ ਤਾਂ ਮੁੱਢੋਂ ਹੀ ਖ਼ਤਮ ਹੋ ਜਾਂਦਾ ਹੈ। ਇਹ ਅਗਨ-ਰੂਪੀ ਗੁਣਾਂ ਨੂੰ ਸਾੜ ਦੇਂਦਾ ਹੈ। ਕ੍ਰੋਧ ਵਿਚ ਪਾਗਲ ਹੋਇਆ ਮਨੁੱਖ ਬੰਦਰਾਂ ਵਾਂਗ ਟੱਪਦਾ ਹੈ। ਕਲੇਸ਼ ਲੜਾਈ ਝਗੜੇ ਦਾ ਮੂਲ ਹੈ। ਕ੍ਰੋਧ ਦੀ ਉਤਪਤੀ ਮੂਰਖਤਾ ਤੋਂ ਹੈ ਤੇ ਖ਼ਾਤਮਾ ਪਸ਼ਚਾਤਾਪ 'ਤੇ ਜਾ ਕੇ ਹੁੰਦਾ ਹੈ:

> **ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ ॥**
> **ਬਿਖਯੰਤ ਜੀਵੰ ਵਸੵੰ ਕਰੋਤਿ ਨਿਰਤੵੰ ਕਰੋਤਿ ਜਥਾ ਮਰਕਟਹ ॥**
> **ਅਨਿਕ ਸਾਸਨ ਤਾੜੰਤਿ ਜਮਦੂਤਹ ਤਵ ਸੰਗੇ ਅਧਮੰ ਨਰਹ ॥**
> **ਦੀਨ ਦੁਖ ਭੰਜਨ ਦਯਾਲ ਪ੍ਰਭੁ ਨਾਨਕ ਸਰਬ ਜੀਅ ਰਖੵਾ ਕਰੋਤਿ ॥੪੭॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1358)*

ਜਦੋਂ ਕੋਈ ਕਾਮ ਜਾਂ ਲੋਭ ਵਿਚ ਬਾਧਾ ਪਾਵੇ ਤਾਂ ਕ੍ਰੋਧ ਭੜਕ ਕੇ ਸਭ ਕੁਝ ਨਸ਼ਟ ਕਰ ਦੇਂਦਾ ਹੈ। ਅਨੇਕਾਂ ਦਿਨਾਂ ਦੀ ਕੀਤੀ ਹੋਈ ਤਪੱਸਿਆ ਖਿਨ ਵਿਚ ਭੰਗ ਹੋ ਜਾਂਦੀ ਹੈ।

ਧਰਮ ਸਤਿ ਬੋਲਣ ਤੇ ਜਪਣ ਨਾਲ ਪ੍ਰਗਟ ਹੁੰਦਾ ਹੈ। ਦਇਆ, ਦਾਨ, ਪਰਉਪਕਾਰ ਨਾਲ ਧਰਮ ਦਾ ਬੂਟਾ ਵਧਦਾ ਹੈ। ਖਿਮਾ-ਭਾਵ ਨਾਲ ਧਰਮ ਦਾ ਬੂਟਾ ਟਿਕਿਆ ਰਹਿੰਦਾ ਹੈ ਪਰ ਨਿਮਖ-ਮਾਤਰ ਕ੍ਰੋਧ ਨਾਲ ਇਹ ਬੂਟਾ ਜਲ ਕੇ ਸੁਆਹ ਹੋ ਜਾਂਦਾ ਹੈ:

*ਉਪਜੇ ਧਰਮ ਵਾਕ ਸਤ ਕਰ ਅਤਿ,*
*ਦਯਾ ਦਾਨ ਕਰ ਧਰਮ ਵਧੇ ਨਿਤ।*
*ਇਸਥਿਤ ਧਰਮ ਖਿਮਾਂ ਕੇ ਸੰਗਾ,*
*ਧਰਮ ਕਰੋਧ ਕਰ ਹੋਤ ਵਿਭੰਗਾ।*

ਕਾਮ ਤੇ ਕ੍ਰੋਧ ਦੀ ਅਗਨ ਸਰੀਰ ਨੂੰ ਗਾਲ ਦੇਂਦੀ ਹੈ, ਭਾਵ ਅਨੇਕ ਤਰ੍ਹਾਂ ਦੇ ਸਰੀਰਕ ਤੇ ਮਾਨਸਿਕ ਰੋਗ ਪੈਦਾ ਕਰ ਦੇਂਦੀ ਹੈ।

ਅਤੀ ਕਾਮੀ, ਅਤੀ ਕ੍ਰੋਧੀ ਹੁੰਦਾ ਹੈ ਤੇ ਅਤੀ ਕ੍ਰੋਧੀ ਅਤੀ ਕਾਮੀ ਹੋਵੇਗਾ।

ਦਾਰਸ਼ਨਿਕ ਵਿਚਾਰਕ ਨੂੰ ਵੀ ਕ੍ਰੋਧ ਅੰਧਾ ਕਰ ਦੇਂਦਾ ਹੈ ਤੇ ਉਹ ਸੱਚ ਤੇ ਝੂਠ ਨੂੰ ਵੇਖਣ ਵਿਚ ਅਸਮਰੱਥ ਹੋ ਜਾਂਦਾ ਹੈ।

ਕ੍ਰੋਧ ਐਸਾ ਅੰਧਾ ਕਰਦਾ ਹੈ ਕਿ ਮਨੁੱਖ ਆਪਣਾ ਵਿਗੜਦਾ ਹੋਇਆ ਕਾਰਜ ਵੀ ਨਹੀਂ ਦੇਖਦਾ। ਆਤਮਾ ਦੀ ਆਵਾਜ਼ ਸੁਣਨੋਂ ਰਹਿ ਜਾਂਦਾ ਹੈ। ਸਾਲਾਂ ਦੀ ਮਿਹਨਤ ਨਾਲ ਜੋ ਪੜ੍ਹਿਆ ਇਕ ਨਿਮਖ-ਮਾਤਰ ਕ੍ਰੋਧ ਨਾਲ ਭੁੱਲ ਜਾਂਦਾ ਹੈ।

*ਅੰਧ ਕਰੋ ਦ੍ਰਿਗ ਵੰਤਨ ਕੋ,*
*ਸੁਰਤ ਵੰਤਨ ਕੋ ਬਦਰੋ ਕਰ ਡਾਰੋਂ।*
*ਧ੍ਰਿਤ ਵੰਤਨ ਕੋ ਸੋ ਅਧੀਰ ਕਰੋਂ,*
*ਅਰ ਚਾਤੁਰ ਕੀ ਮਤੁ ਦੂਰ ਨਿਵਾਰੋਂ।*
*ਹਿਤ ਕਾਰਜ ਨਾਹਿ ਪਿਖੇ ਕਬਹੀ,*
*ਜਿਨ ਕੇ ਉਰ ਭੀਤਰ ਮੈਂ ਪਗ ਧਾਰੋਂ।*
*ਹਿਤ ਆਤਮ ਕੋ ਨ ਸੁਨੇ ਕਬਹੂੰ,*
*ਪੜਿਓ ਜਿਤਨੋਂ ਖਿਨ ਮਾਹਿੰ ਬਸਾਰੋਂ।* *(ਪ੍ਰਬੋਧ ਚੰਦਰ ਨਾਟਕ)*

ਔਗੁਣਾਂ ਵਿੱਚੋਂ ਕ੍ਰੋਧ ਇਕ ਅਤਿਅੰਤ ਪ੍ਰਬਲ ਔਗੁਣ ਹੈ। ਮਨੁੱਖ ਦੀ ਸਾਰੀ ਦੈਵੀ ਸੰਪਦਾ ਨਸ਼ਟ ਕਰ ਦੇਂਦਾ ਹੈ ਤੇ ਸਮਾਜ ਵਿਚ ਅਪਜਸ ਕਰ ਦੇਂਦਾ ਹੈ।

**ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨੁ ਮਾਵਾਸੀ ਰਾਜਾ॥**

*(ਭੈਰਉ ਕਬੀਰ ਜੀ, ਪੰਨਾ 1161)*

ਜਪ ਤਪ ਨਾਲ ਕ੍ਰੋਧ ਦੀ ਸ਼ਕਤੀ ਬੀਰ-ਰਸ ਵਿਚ ਬਦਲ ਜਾਂਦੀ ਹੈ। ਬੀਰ-ਰਸ ਵਿਚ ਮਨੁੱਖ ਕੋਲ ਹੋਸ਼ ਹੁੰਦਾ ਹੈ। ਦਰਅਸਲ ਹੋਸ਼ ਵਿਚ ਜੋ ਕੁਝ ਹੋਵੇਗਾ, ਉਹ ਧਰਮ ਹੈ ਤੇ ਬੇਹੋਸ਼ੀ ਵਿਚ ਜੋ ਕੁਝ ਵੀ ਕੀਤਾ, ਉਹ ਅਧਰਮ ਹੋਵੇਗਾ। ਜਦ ਤਲਵਾਰ ਕ੍ਰੋਧੀ ਦੇ ਹੱਥ ਵਿਚ ਹੋਵੇਗੀ ਤਾਂ ਉਹ ਆਪਣੇ ਹੀ ਸੁਆਰਥ ਲਈ ਉਸ ਦੀ ਵਰਤੋਂ ਕਰੇਗਾ ਪਰ ਜਦ ਬੀਰ-ਰਸ ਵਾਲੇ ਮਹਾਂਪੁਰਸ਼ ਕੋਲ ਹੋਵੇਗੀ ਤਾਂ ਉਹ ਦੇਸ਼, ਧਰਮ ਤੇ ਮਜ਼ਲੂਮ ਦੀ ਰੱਖਿਆ ਲਈ ਹੀ ਉਸ ਦੀ ਵਰਤੋਂ ਕਰੇਗਾ।

ਕਾਤਲ ਦੇ ਹੱਥ ਵਿਚ ਛੁਰਾ, ਦੂਜੇ ਦੀ ਮੌਤ ਵਾਸਤੇ ਹੈ। ਡਾਕਟਰ ਦੇ ਹੱਥ ਦਾ ਨਸ਼ਤਰ ਮਰੀਜ਼ ਨੂੰ ਜ਼ਿੰਦਗੀ ਦੇਣ ਲਈ ਹੈ। ਸਰੀਰ ਵਿਚ ਜਿਵੇਂ ਮਵਾਦੀ ਫੋੜੇ ਨੂੰ ਨਸ਼ਤਰ ਨਾਲ ਕੱਟ ਦੇਈਦਾ ਹੈ, ਤਿਵੇਂ ਹੀ ਕੁਝ ਮਨੁੱਖ ਦੇਸ਼ ਧਰਮ ਵਾਸਤੇ ਮਵਾਦੀ ਫੋੜੇ ਹੁੰਦੇ ਹਨ, ਉਨ੍ਹਾਂ ਨੂੰ ਕੱਟਣਾ ਹੀ ਪੈਂਦਾ ਹੈ ਤੇ ਕੱਟਣ ਲਈ ਬੀਰ-ਰਸ ਚਾਹੀਦਾ ਹੈ। ਦੁਨੀਆ ਦੇ ਬਹੁਤ ਸਾਰੇ ਮਹਾਂਪੁਰਖ ਸ਼ਸਤਰਧਾਰੀ ਹੋਏ ਹਨ, ਸ੍ਰੀ ਰਾਮ ਦੇ ਹੱਥ ਵਿਚ ਧਨੁਸ਼ਬਾਨ ਹੈ। ਸ੍ਰੀ ਕ੍ਰਿਸ਼ਨ ਕੋਲ ਸੁਦਰਸ਼ਨ ਚੱਕਰ ਤੇ ਸ਼ਿਵਜੀ ਕੋਲ ਤ੍ਰਿਸ਼ੂਲ।

ਹਨੂੰਮਾਨ ਕੋਲ ਗਦਾ, ਮੁਹੰਮਦ ਸਾਹਿਬ ਦੇ ਹੱਥ ਵਿਚ ਵੀ ਤਲਵਾਰ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਅਮਰ ਵਾਕ ਹੈ ਕਿ ਜਦ ਕੋਈ ਵਿਚਾਰ, ਖਿਮਾ, ਸੱਚਾਈ ਨਾਲ ਹੱਕ ਦੀ ਪ੍ਰਾਪਤੀ ਨਾ ਹੋਵੇ ਤਾਂ ਸ਼ਸਤਰ ਚੁੱਕਣਾ ਵੀ ਧਰਮ ਹੈ :

**ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ।**
**ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ।** *(ਜ਼ਫ਼ਰਨਾਮਾ)*

ਕ੍ਰੋਧ ਦੇ ਬੀਜ ਤੋਂ ਹੀ ਜਪ ਤਪ ਨਾਲ ਬੀਰ-ਰਸ ਦੀ ਪ੍ਰਾਪਤੀ ਹੁੰਦੀ ਹੈ। ਅਗਰ ਜਪ ਤਪ ਨਾ ਕੀਤਾ ਤਾਂ ਕ੍ਰੋਧ, ਕ੍ਰੋਧ ਹੀ ਰਹਿ ਜਾਵੇਗਾ ਤੇ ਆਤਮਾ ਤੇ ਜਗਤ ਦੀ ਹਾਨੀ ਕਰੇਗਾ। ਕ੍ਰੋਧ ਦੀ ਅਗਨ ਹੀ ਐਟਮ ਬੰਬ ਤੇ ਹਾਈਡਰੋਜਨ ਬੰਬ ਦੀ ਅੱਗ ਵਿਚ ਪ੍ਰਗਟ ਹੋਈ ਹੈ। ਜਦ ਸਮੁੱਚੇ ਤੌਰ 'ਤੇ ਹੀ ਸੰਸਾਰ ਨੂੰ ਨਸ਼ਟ ਕਰਨ ਦੀ ਕੋਈ ਸੋਚ ਕਰੇ, ਜਗਤ ਨੂੰ ਰਾਖ਼ ਬਣਾ ਦੇਣ ਦਾ ਖ਼ਿਆਲ ਕਰੇ ਤਾਂ ਫਿਰ ਐਟਮ ਤੇ ਹਾਈਡਰੋਜਨ ਬੰਬ ਬਣਨਗੇ।

ਮਾਰੂ ਤੇ ਸੰਸਾਰ ਘਾਤਕ ਹਥਿਆਰਾਂ ਨੂੰ ਵੇਖ ਕੇ ਪਤਾ ਚੱਲਦਾ ਹੈ ਕਿ ਕ੍ਰੋਧ ਕਿਤਨਾ ਵਧ ਗਿਆ ਹੈ ਤੇ ਮਨੁੱਖ ਕਿਤਨਾ ਸੁਆਰਥੀ ਹੋ ਗਿਆ ਹੈ। ਪ੍ਰਭੂ ਵੱਲੋਂ ਮਿਲੀ ਸੁੰਦਰ ਕਾਇਆ ਕਾਮ, ਕ੍ਰੋਧ ਦੀ ਅਗਨ ਨਾਲ ਨਸ਼ਟ ਹੁੰਦੀ ਰਹਿੰਦੀ ਹੈ :

**ਕਾਮੁ ਕ੍ਰੋਧੁ ਕਾਇਆ ਕਉ ਗਾਲੈ॥**
**ਜਿਉ ਕੰਚਨ ਸੋਹਾਗਾ ਢਾਲੈ॥** *(ਰਾਮਕਲੀ ਮ: ੧, ਪੰਨਾ 932)*

ਵਕਤ ਤੋਂ ਪਹਿਲੇ ਕ੍ਰੋਧੀ ਤੇ ਕਾਮੀ ਢਲ ਜਾਂਦਾ ਹੈ। ਉਸ ਦੀ ਕਾਇਆ ਰੋਗਾਂ ਵਿਚ ਗ੍ਰਸ, ਜਲਦੀ ਨਸ਼ਟ ਹੋ ਜਾਂਦੀ ਹੈ।

# ਲੋਭ

ਲੈਣ ਦੀ ਬ੍ਰਿਤੀ ਲੋਭ ਨੂੰ ਜਨਮ ਦੇਂਦੀ ਹੈ। ਮਾਂ ਬਾਪ ਕੋਲੋਂ ਲੈਣਾ, ਸਮਾਜ ਕੋਲੋਂ ਜਸ ਲੈਣਾ, ਸੰਸਾਰ ਕੋਲੋਂ ਸੁਖ ਲੈਣਾ, ਪਤਨੀ ਯਾ ਪਤੀ ਬੱਚਿਆਂ ਕੋਲੋਂ ਲੈਣਾ ਤੇ ਹਰ ਵਕਤ ਲੈਣ ਦੀ ਬ੍ਰਿਤੀ ਅੰਦਰ ਰੱਖਣੀ ਤਾਂ ਫਿਰ ਲੋਭ ਦਾ ਜਨਮ ਹੁੰਦਾ ਹੈ।

ਅਧਰਮੀ ਮਨੁੱਖ ਦੀ ਇਹੀ ਪਹਿਚਾਣ ਹੈ ਕਿ ਉਸ ਨੂੰ ਲੈਣ ਵਿਚ ਸੁਖ ਹੈ, ਦੇਣ ਵਿਚ ਦੁਖ ਹੈ।

ਲੈਣਾ ਲੋਭ ਨੂੰ ਤੇ ਲੋਭ ਪਾਪ ਨੂੰ ਜਨਮ ਦੇਂਦਾ ਹੈ ਤੇ ਪਾਪ ਅਪਰਾਧ ਨੂੰ ਜਨਮ ਦੇਂਦਾ ਹੈ।

ਦੇਣ ਦੀ ਬ੍ਰਿਤੀ ਦਾਨ ਨੂੰ ਜਨਮ ਦੇਂਦੀ ਹੈ। ਦਾਨ ਧਿਆਨ ਨੂੰ ਜਨਮ ਦੇਂਦਾ ਹੈ ਤੇ ਧਿਆਨ ਤੋਂ ਹੀ ਗਿਆਨ ਪੈਦਾ ਹੁੰਦਾ ਹੈ। ਬਿਨਾਂ ਦੇਣ ਦੀ ਬ੍ਰਿਤੀ ਤੋਂ ਕਿਸੇ ਨੂੰ ਧਿਆਨ ਨਸੀਬ ਨਹੀਂ ਹੋਇਆ, ਪਰ ਲੋਭੀ ਦਾ ਤਾਂ ਸਾਰਾ ਸੁਖ ਹੀ ਲੈਣ ਵਿਚ ਹੈ ਤੇ ਲੈਣ ਦੀ ਬ੍ਰਿਤੀ ਹਰ ਵਕਤ ਰੱਖਣੀ ਇਹ ਅਧਰਮੀ ਮਨੁੱਖ ਦੇ ਲਖਣ ਹਨ। ਸੰਸਾਰ ਵਿਚ ਇਸ ਲੈਣ ਦੀ ਬ੍ਰਿਤੀ ਨੇ ਲੋਭ ਨੂੰ ਵਧਾ ਦਿੱਤਾ ਹੈ ਜਿਸ ਕਰਕੇ ਜਗਤ ਵਿਚ ਧਰਮ ਨਾਮ-ਮਾਤਰ ਹੀ ਰਹਿ ਗਿਆ ਹੈ। ਲੋਭੀ ਬੰਦੇ ਯਾ ਲੋਭੀ ਸਮਾਜ ਦਾ ਸੰਬੰਧ ਸਿਰਫ਼ ਲੈਣ ਦਾ ਹੀ ਸੰਬੰਧ ਹੈ। ਅੱਜ ਦੇ ਯੁਗ ਵਿਚ ਇਕ ਮੁਲਕ ਦੂਜੇ ਕੋਲੋਂ ਲੈਣ ਦੀ ਆਸ਼ਾ ਰੱਖਦਾ ਹੈ। ਇਕ ਕੌਮ ਦੂਜੇ ਦਾ ਸਭ ਕੁਝ ਲੈ ਲੈਣਾ ਚਾਹੁੰਦੀ ਹੈ, ਇਹੀ ਲੋਭ ਵਿਅਕਤੀ ਪੱਧਰ ਤੋਂ ਵੱਧ ਮੁਲਕੀ ਤੇ ਕੌਮੀ ਪੱਧਰ 'ਤੇ ਪੁੱਜ ਜਾਂਦਾ ਹੈ।

ਤਿੰਨ ਤਰ੍ਹਾਂ ਦੀਆਂ ਬ੍ਰਿਤੀਆਂ ਮਨੁੱਖ ਵਿਚ ਕੰਮ ਕਰਦੀਆਂ ਹਨ : ਇਕ ਤਾਂ ਉਹ ਹਨ, ਜਿਨ੍ਹਾਂ ਅੰਦਰ ਦੇਣ ਦੀ ਬ੍ਰਿਤੀ ਪ੍ਰਬਲ ਹੈ, ਉਹ ਦੂਜੇ ਨੂੰ ਸੁਖ ਸਨਮਾਨ ਦੇ ਕੇ ਖ਼ੁਸ਼ ਹੁੰਦੇ ਹਨ, ਇਸ ਤਰ੍ਹਾਂ ਦੇ ਮਨੁੱਖਾਂ ਨੂੰ ਦਾਨੀ, ਪਰਉਪਕਾਰੀ ਆਖਿਆ ਜਾਂਦਾ ਹੈ। ਦੂਜੇ ਉਹ ਹਨ ਜੋ ਦੇਣ ਦੀ ਬ੍ਰਿਤੀ ਵੀ ਰੱਖਦੇ ਹਨ, ਪਰ ਲੈਣ ਦੀ ਵੀ ਉਤਨੀ ਚਾਹਤ ਹੈ। ਇਸ ਤਰ੍ਹਾਂ ਦੇ ਮਨੁੱਖ ਨੂੰ ਵਾਪਾਰੀ ਆਖਦੇ ਹਨ। ਵਾਪਾਰ ਦੇਣ ਲੈਣ 'ਤੇ ਖੜ੍ਹਾ ਹੈ। ਦੇਣਾ ਲੈਣਾ ਸੰਸਾਰ ਦਾ ਸੰਬੰਧ ਹੈ। ਮਾਂ ਬਾਪ ਬੱਚੇ ਨੂੰ ਸੁਖ ਦੇਂਦੇ ਹਨ। ਪਾਲਣਾ ਕਰਦੇ ਹਨ। ਅੰਦਰ ਸੂਖਮ ਰੂਪ

ਵਿਚ ਇਹ ਚਾਹਤ ਛੁਪੀ ਰਹਿੰਦੀ ਹੈ ਕਿ ਵੱਡਾ ਹੋ ਕੇ, ਇਹ ਬੱਚਾ ਸਾਡੀ ਪਾਲਣਾ ਕਰੇ, ਸਾਨੂੰ ਸੁਖ ਦੇਵੇ। ਲੈਣ ਦੇਣ ਦੇ ਸਾਰੇ ਸੰਬੰਧ ਸੰਸਾਰ ਦੇ ਵਾਪਾਰ ਦੇ ਸੰਬੰਧ ਹਨ।

ਤੀਜਾ ਵਰਗ ਉਨ੍ਹਾਂ ਦਾ ਹੈ ਜੋ ਸਿਰਫ਼ ਲੈਣਾ ਹੀ ਜਾਣਦੇ ਹਨ ਤੇ ਹਰ ਵਕਤ ਹਰ ਇਕ ਕੋਲੋਂ ਲੈਣ ਦੀ ਹੀ ਇੱਛਾ ਰੱਖਦੇ ਹਨ। ਇਸ ਤਰ੍ਹਾਂ ਦੇ ਮਨੁੱਖ ਲੋਭੀ, ਸ਼ੂਮ, ਕ੍ਰਿਪਨ ਹੁੰਦੇ ਹਨ। ਇਹ ਰੋਗ ਕਈ ਵੇਰਾਂ ਮੁਲਕੀ ਤੇ ਕੌਮੀ ਪੱਧਰ 'ਤੇ ਵੀ ਵੇਖਣ ਨੂੰ ਮਿਲਦਾ ਹੈ। ਕੋਈ ਕੌਮ ਪੂਰੀ ਦੀ ਪੂਰੀ ਸ਼ੂਮ ਕ੍ਰਿਪਨ ਵੇਖੀ ਜਾਂਦੀ ਹੈ।

ਉਹ ਸਮਾਜ ਸ਼ੂਮ ਕ੍ਰਿਪਨ ਲੋਕਾਂ ਦਾ ਸਮਾਜ ਹੁੰਦਾ ਹੈ, ਉਥੇ ਸਾਰੇ ਰਿਸ਼ਤੇ ਨਾਤੇ ਬੱਸ ਲੈਣ 'ਤੇ ਹੀ ਖੜੇ ਹਨ। ਸਵਾਰਥ ਸਿਧੀ ਹੀ ਜੀਵਨ ਦਾ ਆਧਾਰ ਹੁੰਦੀ ਹੈ। ਸਵਾਰਥ ਸਿੱਧ ਨਾ ਹੁੰਦਿਆਂ ਹੀ ਸੰਬੰਧ ਟੁੱਟ ਜਾਂਦੇ ਹਨ:

**ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ, ਦੀਸਹਿ ਮਨ ਮੇਰੇ,**
**ਤੇ ਸਭਿ ਅਪਨੈ ਸੁਆਇ ਮਿਲਾਸਾ॥**
**ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ,**
**ਤਿਤੁ ਦਿਨਿ ਨੇੜੈ ਕੋ ਨ ਢੁਕਾਸਾ॥** *(ਗੋਂਡ ਮ: 8, ਪੰਨਾ 860)*

ਲੋਭੀ ਮਨੁੱਖ ਭਰੋਸੇ ਯੋਗ ਨਹੀਂ ਹੈ, ਉਹ ਅਕ੍ਰਿਤਘਣ ਤੇ ਅਮਾਨਤ ਵਿਚ ਖ਼ਿਆਨਤ ਕਰਨ ਵਾਲਾ ਹੁੰਦਾ ਹੈ:

**ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ॥**
*(ਸਲੋਕ ਮ: ੩, ਪੰਨਾ 1417)*

ਜਿਸ ਤਰ੍ਹਾਂ ਹਲਕਾਇਆ ਕੁੱਤਾ, ਪਾਗਲ ਕੁੱਤਾ ਆਪਣੇ ਪਾਲਣਹਾਰ ਮਾਲਕ ਨੂੰ ਵੀ ਵੱਢ ਖਾਂਦਾ ਹੈ, ਤਿਵੇਂ ਹੀ ਲੋਭ ਬੰਦੇ ਨੂੰ ਹਲਕਾ ਕਰ ਦੇਂਦਾ ਹੈ ਤੇ ਲੋਭੀ ਬੰਦਾ ਆਪਣਿਆਂ ਨੂੰ ਵੀ ਧੱਕਾ ਦੇਣ ਵਿਚ ਸੰਕੋਚ ਨਹੀਂ ਕਰਦਾ:

**ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥**
**ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥**
*(ਸਿਰੀਰਾਗੁ ਮ: ੫, ਪੰਨਾ 50)*

**ਮਨ ਰੇ ਕਹਾ ਭਇਓ ਤੈ ਬਉਰਾ॥**
**ਅਹਿਨਿਸਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ॥੧॥**
*(ਗਉੜੀ ਮ: ੯, ਪੰਨਾ 220)*

ਸਮੇਂ ਦਾ ਆਪਣਾ ਇਕ ਪ੍ਰਬਲ ਔਗੁਣ ਹੁੰਦਾ ਹੈ।

ਜਦ ਕਾਮ ਪ੍ਰਧਾਨ ਸਮਾਜ ਯਾ ਮੁਲਕ ਹੋਵੇਗਾ ਤਾਂ ਉਸ ਸਮਾਜ ਅੰਦਰ ਦੁਰਾਚਾਰ ਪ੍ਰਧਾਨ ਹੋ ਜਾਵੇਗਾ। ਹੰਕਾਰ ਪ੍ਰਧਾਨ ਸਮਾਜ ਜ਼ਾਲਮ ਹੋਵੇਗਾ ਤੇ

ਲੱਜਾ ਨਹੀਂ ਆਂਵਦੀ। ਨਾ ਕਰਨ ਵਾਲੇ ਕਰਮ ਲੋਭੀ ਕਰਦਾ ਹੈ ਤੇ ਲੋਭੀ ਦਾ ਹਮੇਸ਼ਾ ਅਪਜੱਸ ਹੀ ਹੁੰਦਾ ਹੈ:

**ਹੇ ਲੋਭਾ ਲੰਪਟ ਸੰਗ ਸਿਰਮੋਰਹ ਅਨਿਕ ਲਹਰੀ ਕਲੋਲਤੇ॥**
**ਧਾਵੰਤ ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ॥**
**ਨਚ ਮਿਤ੍ਰੰ ਨਚ ਇਸਟੰ ਨਚ ਬਾਧਵ ਨਚ ਮਾਤ ਪਿਤਾ ਤਵ ਲਜਯਾ॥**
**ਅਕਰਣੰ ਕਰੋਤਿ ਅਖਾਦ੍ਯਿ ਖਾਦ੍ਯੰ ਅਸਾਜ੍ਯੰ ਸਾਜਿ ਸਮਜਯਾ॥**
**ਤ੍ਰਾਹਿ ਤ੍ਰਾਹਿ ਸਰਣਿ ਸੁਆਮੀ ਬਿਗ੍ਯਾਪ੍ਤਿ ਨਾਨਕ ਹਰਿ ਨਰਹਰਹ॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1358)*

# ਮੋਹ

ਮੋਹ ਸੰਬੰਧ ਜੋੜਨ ਦਾ ਇਕ ਵਸੀਲਾ ਹੈ। ਉਹ ਹਰ ਇਕ ਪ੍ਰਾਣੀ ਵਿਚ ਪਾਇਆ ਜਾਂਦਾ ਹੈ। ਜਿਤਨਾ ਮੋਹ ਹੈ ਤੇ ਜਿਥੇ ਤਕ ਮੋਹ ਫੈਲਿਆ ਹੋਇਆ ਹੈ ਉਥੋਂ ਤਕ ਹੀ ਸੰਬੰਧ ਹੈ। ਜਿਸ ਨਾਲ ਮੋਹ ਹੈ, ਉਹ ਆਪਣਾ ਹੈ ਯਾ ਜੋ ਆਪਣਾ ਹੈ, ਉਸ ਨਾਲ ਮੋਹ ਹੈ। ਜਿਸ ਨਾਲ ਜਿਤਨਾ ਮੋਹ ਹੋਵੇਗਾ, ਉਹ ਉਤਨਾ ਬਾਰ ਬਾਰ ਯਾਦ ਆਵੇਗਾ।

ਮੋਹ ਦੀ ਸੀਮਾ ਹੈ। ਇਸ ਵਾਸਤੇ ਮੋਹ ਵਿਚ ਗ੍ਰਸੇ ਹੋਏ ਦੀ ਜ਼ਿੰਦਗੀ ਸੀਮਤ ਹੁੰਦੀ ਹੈ। ਉਸ ਨੂੰ ਆਪਣੇ ਬੱਚੇ ਦੇ ਔਗੁਣ ਵੀ ਚੰਗੇ ਲੱਗਣਗੇ, ਦੂਜੇ ਬੱਚੇ ਦੇ ਗੁਣ ਵੀ ਅੱਛੇ ਨਹੀਂ ਲੱਗਣਗੇ।

ਆਪਣੀ ਕਰੂਪਤਾ ਵੀ ਪਿਆਰੀ ਲੱਗੇਗੀ, ਦੂਜੇ ਦੀ ਸੁੰਦਰਤਾ ਵਿਚ ਵੀ ਦੋਸ਼ ਕੱਢੇਗਾ। ਗ਼ਰਜ਼ੇਕਿ ਜੋ ਆਪਣਾ ਹੈ ਉਹ ਠੀਕ ਹੈ, ਜੋ ਆਪਣਾ ਨਹੀਂ, ਉਹ ਗ਼ਲਤ ਹੈ। ਆਪਣੇ ਵਿਚਾਰ, ਆਪਣਾ ਪਰਿਵਾਰ ਤੇ ਆਪਣੇ ਸੰਸਾਰ ਵਿਚ ਹੀ ਉਸ ਦੀ ਸੁਰਤ ਰਹੇਗੀ ਔਰ ਉਨ੍ਹਾਂ ਨੂੰ ਕੋਈ ਚੋਟ ਨਾ ਪ੍ਹੁੱਜੇ, ਇਹੀ ਚੇਸ਼ਟਾ ਰਹੇਗੀ।

ਵੈਸੇ ਤਾਂ ਮੋਹ ਵੀ ਕਰਤੇ ਪੁਰਖ ਦੀ ਦਾਤ ਹੈ। ਇਸ ਤੋਂ ਬਿਨਾਂ ਬੱਚਿਆਂ ਦੀ ਪਾਲਣਾ ਨਹੀਂ ਹੋ ਸਕਦੀ ਪਰ ਸਿਰਫ਼ ਬੱਚੇ ਤੇ ਪਰਿਵਾਰ ਪਾਲਣ ਤਕ ਹੀ ਆਪਣੀ ਜ਼ਿੰਦਗੀ ਸੀਮਤ ਕਰ ਲੈਣੀ, ਇਹ ਜੀਵਨ ਦਾ ਮੂਲ ਗਵਾਵਣ ਵਾਲੀ ਘਟਨਾ ਹੈ।

ਮੋਹ ਦੀ ਧਾਰਾ ਅਗਰ ਅਕਾਲ ਪੁਰਖ ਦੀ ਤਰਫ਼ ਚੱਲ ਪਵੇ ਤਾਂ ਅਕਾਲ ਪੁਰਖ ਜਿਵੇਂ ਅਸੀਮ ਹੈ ਤਾਂ ਮੋਹ ਦੀ ਸੀਮਾ ਟੁੱਟ ਜਾਂਦੀ ਹੈ ਤੇ ਮੋਹ ਪ੍ਰੇਮ ਬਣ ਜਾਂਦਾ ਹੈ। ਪ੍ਰੇਮ ਵਿਚ ਸਾਰਾ ਜਗਤ ਆ ਜਾਂਦਾ ਹੈ, ਸਿਰਫ਼ ਪਰਿਵਾਰ ਦੀ ਮਿੱਤਰਤਾ ਤਕ ਹੀ ਉਸ ਦੀ ਜ਼ਿੰਦਗੀ ਸੀਮਤ ਨਹੀਂ ਹੋਵੇਗੀ, ਬਲਕਿ ਸਾਰਾ ਸੰਸਾਰ ਉਸ ਦਾ ਮਿੱਤਰ ਬਣ ਜਾਵੇਗਾ:

**ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥**
**ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥**

*(ਧਨਾਸਰੀ ਮ: ੫, ਪੰਨਾ 671)*

ਮੋਹ ਵਿਚ ਗ੍ਰਸੇ ਹੋਏ ਲਈ ਪਰਮਾਤਮਾ ਦੂਰ ਹੈ। ਪ੍ਰਭੂ ਨਾਲ ਉਸ ਦਾ ਕੋਈ ਸੰਬੰਧ ਨਹੀਂ ਹੈ। ਪ੍ਰੇਮੀ ਲਈ ਹਾਜ਼ਰ ਹਜ਼ੂਰ ਹੈ ਤੇ ਸਮਰੱਥ ਹੈ:

**ਮੋਹਿ ਮੋਹਿਆ ਜਾਨੈ ਦੂਰਿ ਹੈ॥**
**ਕਹੁ ਨਾਨਕ ਸਦਾ ਹਦੂਰਿ ਹੈ॥** *(ਗਉੜੀ ਮ: ੫, ਪੰਨਾ 210)*

ਸਿਰਫ਼ ਆਪਣੀ ਮਿੱਥੀ ਹੋਈ ਦੁਨੀਆ ਵਿਚ ਰਹਿਣਾ ਤੇ ਉਸ ਦਾ ਹੀ ਬਚਾਓ ਕਰਨਾ, ਉਸ ਦਾ ਹੀ ਭਲਾ ਮੰਗਣਾ, ਮੋਹ-ਗ੍ਰਸੇ ਪ੍ਰਾਣੀ ਦੇ ਲੱਛਣ ਹਨ। ਸਰਬੱਤ ਦਾ ਭਲਾ ਮੰਗਣਾ ਤੇ ਸਰਬੱਤ ਨੂੰ ਸੰਬੰਧੀ ਸਮਝਣਾ ਮੋਹ ਤੋਂ ਉੱਚੇ ਉਠਣ ਦੀ ਨਿਸ਼ਾਨੀ ਹੈ। ਮੋਹ ਵਿਚ ਮੰਗ ਹੈ, ਗ਼ਰਜ਼ ਹੈ। ਮੋਹ ਸਵਾਰਥੀ ਹੈ ਤੇ ਸਵਾਰਥੀ ਦਾ ਪਰਮਾਤਮਾ ਤਕ ਪੁੱਜਣਾ ਔਖਾ ਹੈ। ਉਸ ਲਈ ਤਾਂ ਪਰਮਾਤਮਾ ਓਪਰਾ ਹੈ, ਪਰਾਇਆ ਹੈ:

**ਮਾਇਆ ਮੋਹਿ ਸਗਲ ਜਗੁ ਛਾਇਆ॥**
**ਕਾਮਣਿ ਦੇਖਿ ਕਾਮਿ ਲੋਭਾਇਆ॥**
**ਸੁਤ ਕੰਚਨ ਸਿਉ ਹੇਤੁ ਵਧਾਇਆ॥**
**ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ॥** *(ਪ੍ਰਭਾਤੀ ਮ: ੧, ਪੰਨਾ 1342)*

ਜਪ ਸ਼ਕਤੀ ਨਾਲ ਜਦ ਮੋਹ ਮਿਟਦਾ ਹੈ ਤਾਂ ਉਸ ਦਿਨ ਪਰਮਾਤਮਾ ਆਪਣਾ ਦਿਖਾਈ ਦਿੰਦਾ ਹੈ। ਭਾਵ, ਸਾਰਾ ਜਗਤ ਪਿਆਰਾ ਲੱਗਦਾ ਹੈ:

**ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ॥**
**ਸਹਜ ਸੁਭਾਇ ਮੇਰਾ ਮਨੁ ਮਾਨਿਆ॥** *(ਗਉੜੀ ਕਬੀਰ ਜੀ, ਪੰਨਾ 327)*

ਮੋਹ ਵਿਚ ਗ੍ਰਸੇ ਹੋਏ ਨੂੰ ਆਪਣੀ ਭਾਸ਼ਾ, ਆਪਣੀ ਨਸਲ, ਆਪਣਾ ਮਜ਼੍ਹਬ, ਆਪਣਾ ਪਹਿਰਾਵਾ ਤੇ ਆਪਣੇ ਹੀ ਵਿਚਾਰ ਚੰਗੇ ਲੱਗਣਗੇ। ਇਸ ਤੋਂ ਬਿਨਾਂ ਉਸ ਨੂੰ ਹੋਰ ਪ੍ਰਵਾਨ ਨਹੀਂ ਹੋਵੇਗਾ। ਇਸ ਵਾਸਤੇ ਮੋਹ ਪ੍ਰਭੂ-ਪ੍ਰਾਪਤੀ ਦੇ ਮਾਰਗ ਵਿਚ ਬਹੁਤ ਵੱਡੀ ਬਾਧਾ ਹੈ।

ਜੀਵਨ ਦਾ ਮੋਹ ਪਰਮ ਜੀਵਨ ਵਿਚ ਬਾਧਾ ਹੈ। ਪਰਿਵਾਰ ਦਾ ਮੋਹ ਕਰਤਾਰ ਨਾਲੋਂ ਤੋੜ ਦੇਂਦਾ ਹੈ।

ਮੋਹ ਬੀਜ ਹੈ ਪ੍ਰੇਮ ਦਾ, ਜਿਸ ਦਿਨ ਸ਼ਬਦ ਜਾਪ ਦੀ ਧਰਤੀ ਮੋਹ ਦੇ ਬੀਜ ਨੂੰ ਪ੍ਰਾਪਤ ਹੁੰਦੀ ਹੈ, ਮੋਹ ਪ੍ਰੇਮ ਬਣ ਜਾਂਦਾ ਹੈ ਤੇ ਪ੍ਰੇਮ ਹਿਰਦੇ ਨੂੰ ਸਵੱਛ ਕਰ ਦੇਂਦਾ ਹੈ।

ਮੋਹ ਅੰਧਕਾਰ ਹੈ—ਇਸ ਵਿਚ ਤਾਂ ਭਟਕਣਾ ਹੀ ਭਟਕਣਾ ਹੈ। ਜੈਸੇ ਜੈਸੇ ਫਲ ਪੱਕਦਾ ਹੈ, ਉਹ ਦਰੱਖ਼ਤ ਨਾਲੋਂ ਆਪਣਾ ਸੰਬੰਧ ਤੋੜਦਾ ਹੈ ਪਰ ਮਨੁੱਖ ਜੈਸੇ ਜੈਸੇ ਬੁੱਢਾ ਹੁੰਦਾ ਹੈ, ਪੱਕਦਾ ਹੈ, ਪਰਿਵਾਰ ਤੇ ਸੰਸਾਰ ਨੂੰ ਖਿੱਚ ਕੇ ਪਕੜਦਾ ਹੈ ਤੇ ਇਹ ਪਕੜ-ਮੋਹ ਪ੍ਰਭੂ ਨਾਲੋਂ ਵਿਛੋੜੇ ਦਾ ਕਾਰਨ ਬਣ ਜਾਂਦੀ ਹੈ।

ਜੋ ਮੇਰਾ ਹੈ, ਉਸ ਨਾਲ ਮੋਹ ਹੈ। ਜੋ ਮੇਰਾ ਹੈ ਉਸ ਨਾਲੋਂ ਵਿਛੜਨ ਦਾ ਦੁਖ ਹੈ। ਵਿਛੋੜਾ ਤਾਂ ਆਖ਼ਿਰ ਹੋਣਾ ਹੈ।

ਇਸ ਮੋਹ-ਗ੍ਰਸੇ ਪ੍ਰਾਣੀ ਨੂੰ ਜਗਤ ਤੋਂ ਵਿਛੜਨ ਲੱਗਿਆਂ ਯਾ ਜਗਤ ਉਸ ਨਾਲੋਂ ਵਿਛੜਦਾ ਹੈ ਤਾਂ ਅਤਿਅੰਤ ਦੁਖੀ ਹੁੰਦਾ ਹੈ। ਮੋਹ ਇਕ ਪ੍ਰਬਲ ਬੰਧਨ ਹੈ। ਪ੍ਰਥਮ ਮਨੁੱਖ ਨੂੰ ਆਪਣੀ ਦੇਹੀ ਨਾਲ ਮੋਹ ਹੈ—ਫਿਰ ਔਲਾਦ ਦਾ ਤੇ ਪਤਨੀ ਯਾ ਪਤੀ ਦਾ ਮੋਹ। ਧਨ-ਸੰਪਦਾ, ਘਰ ਬਾਰ ਦਾ ਮੋਹ, ਇਸ ਤਰ੍ਹਾਂ ਮੋਹ ਦੀ ਪੰਡ ਤਾਂ ਸਮੇਂ ਨਾਲ ਵਧਦੀ ਹੈ ਪਰ ਜੀਵਨ ਘਟਦਾ ਜਾ ਰਿਹਾ ਹੈ। ਏਹੀ ਮੋਹ ਜਨਮ ਮਰਨ ਦਾ ਕਾਰਨ ਬਣਦਾ ਹੈ, ਜਿਸ ਨਾਲ ਜੀਵਨ-ਭਰ ਬਹੁਤ ਮੋਹ ਰਿਹਾ ਹੋਵੇ, ਅੰਤਮ ਸਮੇਂ ਓਹੀ ਯਾਦ ਆਂਵਦਾ ਹੈ। ਸੰਸਾਰ ਦਾ ਮੋਹ ਅੰਤਮ ਸਮੇਂ ਵੀ ਅਗਰ ਬਣਿਆ ਰਿਹਾ ਤਾਂ ਸੰਸਾਰ ਤੋਂ ਮਨੁੱਖ ਉੱਚਾ ਨਹੀਂ ਉਠ ਸ੍ਕੇਗਾ :

> **ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
> **ਸਰਪ ਜੋਨਿ ਵਲਿ ਵਲਿ ਅਉਤਰੈ ॥੧॥**
> **ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ਰਹਾਉ॥**
> **ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
> **ਬੇਸਵਾ ਜੋਨਿ ਵਲਿ ਵਲਿ ਅਉਤਰੈ ॥੨॥**
> **ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
> **ਸੂਕਰ ਜੋਨਿ ਵਲਿ ਵਲਿ ਅਉਤਰੈ ॥੩॥**
> **ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
> **ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥੪॥**
> **ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
> **ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥੫॥੨॥**

*(ਗੂਜਰੀ ਤ੍ਰਿਲੋਚਨ ਜੀ, ਪੰਨਾ 526)*

ਮੋਹ ਅਗਰ ਪ੍ਰਭੂ-ਪ੍ਰੇਮ ਵਿਚ ਬਦਲ ਜਾਏ ਤਾਂ ਅੰਤਮ ਸਮੇਂ ਅਕਾਲ ਪੁਰਖ ਦੀ ਯਾਦ ਬਣੀ ਰਹਿੰਦੀ ਹੈ ਤੇ ਅਕਾਲ ਪੁਰਖ ਦਾ ਚਿੰਤਨ ਸੰਸਾਰਕ ਆਵਾਗਵਨ ਤੋਂ ਉੱਚਾ ਕਰਦਾ ਹੈ। ਪਰ ਜੀਵਨ ਵਿਚ ਜਿਸ ਦਾ ਜ਼ਿਆਦਾ ਖਿਚਾਓ ਰਿਹਾ ਹੋਵੇ, ਅੰਤਮ ਸਮੇਂ ਓਹੀ ਯਾਦ ਆਵੇਗਾ :

> **ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ ॥**

*(ਸਲੋਕ ਮ: ੩, ਪੰਨਾ 1417)*

ਅਗਰ ਅੰਤਿਮ ਸਮੇਂ ਤਕ ਮੋਹ ਬਾਕੀ ਰਹਿ ਗਿਆ ਹੈ ਤਾਂ ਐਸਾ ਮਨੁੱਖ ਜੀਵਨ ਦੀ ਬਾਜ਼ੀ ਹਾਰ ਗਿਆ ਹੈ :

> **ਚਲੇ ਜੁਆਰੀ ਦੁਇ ਹਥ ਝਾਰਿ ॥** *(ਭੈਰਉ ਕਬੀਰ ਜੀ, ਪੰਨਾ 1158)*

ਜਿਸ ਦਾ ਸੰਸਾਰੀ ਮੋਹ ਅਕਾਲ ਪੁਰਖ ਦੇ ਪ੍ਰੇਮ ਵਿਚ ਬਦਲ ਗਿਆ ਹੈ, ਉਸ ਦੀ ਜੀਵਨ ਯਾਤਰਾ ਸਫਲ ਹੋ ਗਈ :

**ਸਫਲ ਸਫਲ ਭਈ ਸਫਲ ਜਾਤ੍ਰਾ ॥**
**ਆਵਣ ਜਾਣ ਰਹੇ ਮਿਲੇ ਸਾਧਾ ॥** *(ਧਨਾਸਰੀ ਮ: ੫, ਪੰਨਾ 687)*

ਮੋਹ ਸਮੱਗ੍ਰ ਵਿਆਪਕ ਹੈ। ਮਨੁੱਖੀ ਜੀਵਨ ਦਾ ਸਾਰਾ ਵਿਸਥਾਰ ਵੀ ਉਸ ਦਾ ਮੋਹ ਹੈ। ਮੋਹ ਪਸ਼ੂ-ਪੰਖੀਆਂ ਵਿਚ ਵੀ ਪਾਇਆ ਜਾਂਦਾ ਹੈ। ਗੁਣੀ-ਗਿਆਨੀ, ਕਲਾਕਾਰ, ਦਾਰਸ਼ਨਿਕ ਵੀ ਇਸ ਦੀ ਮਾਰ ਤੋਂ ਨਹੀਂ ਬਚ ਸਕਦੇ। ਦੇਵਤੇ ਰਿਸ਼ੀ-ਮੁਨੀ ਵੀ ਇਸ ਦੀ ਲਪੇਟ ਵਿਚ ਹਨ ਤੇ ਮੋਹ ਅਤੀ ਬਲਵਾਨ ਹੈ :

**ਹੇ ਅਜਿਤ ਸੂਰ ਸੰਗ੍ਰਾਮੰ ਅਤਿ ਬਲਨਾ ਬਹੁ ਮਰਦਨਹ ॥**
**ਗਣ ਗੰਧਰਬ ਦੇਵ ਮਾਨੁਖ੍ਯੰ ਪਸੁ ਪੰਖੀ ਬਿਮੋਹਨਹ ॥**
**ਹਰਿ ਕਰਣਹਾਰੰ ਨਮਸਕਾਰੰ ਸਰਣਿ ਨਾਨਕ ਜਗਦੀਸ੍ਵਰਹ ॥੪੫॥**
*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1358)*

ਜਿਸ ਨੇ ਮੋਹ ਵਿਚ ਇਤਨੀ ਮਿਠਾਸ ਭਰ ਦਿੱਤੀ ਹੈ, ਜੋ ਇਸ ਮੋਹ ਦਾ ਕਰਤਾ ਹੈ, ਅਗਰ ਉਸ ਨੂੰ ਨਮਸਕਾਰ ਕਰੀਏ, ਸਦਕੇ ਜਾਈਏ ਤਾਂ ਮੋਹ ਦੀ ਇਹ ਜ਼ਹਿਰੀਲੀ ਮਿਠਾਸ ਅੰਮ੍ਰਿਤ-ਰਸ ਬਣ ਜਾਂਦੀ ਹੈ :

**ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ ॥**
*(ਰਾਮਕਲੀ ਮ: ੩ ਅਨੰਦੁ, ਪੰਨਾ 918)*

ਸਿਰਫ਼ ਕਰਤਾ ਪੁਰਖ ਦਾ ਬੋਧ ਹੀ ਮੋਹ ਤੋਂ ਉੱਚਾ ਕਰ ਕੇ ਜੀਵਨ ਨੂੰ ਸੰਤੁਲਿਤ ਕਰ ਦੇਂਦਾ ਹੈ।

# ਅਹੰਕਾਰ

ਅਹੰ-ਭਾਵ ਮਨੁੱਖ ਦਾ ਮੂਲ ਰੋਗ ਹੈ। ਮੈਂ ਹੋਵਾਂ ਤੇ ਮੈਂ ਹੀ ਹਾਂ, ਇਹ ਭਾਵ ਅੰਦਰ ਚੱਲਦਾ ਰਹਿੰਦਾ ਹੈ। ਮੈਂ ਦੇ ਤਲ 'ਤੇ ਜੀਵਨ ਵਾਲਾ, ਤੂੰ ਨੂੰ ਕਬੂਲ ਨਹੀਂ ਕਰੇਗਾ। ਤੂੰ ਕੌਣ ਹੈਂ ਤੇ ਤੂੰ ਕੀ ਹੈਂ ? ਅਹੰਕਾਰੀ ਦੇ ਅੰਦਰ ਦੀ ਇਹ ਦਸ਼ਾ ਹੈ। ਅਹੰਕਾਰ ਜਿਥੇ ਪ੍ਰਬਲ ਔਗੁਣ ਹੈ, ਉਥੇ ਅਹੰਕਾਰ ਅਕਸਰ ਗੁਣਾਂ ਕਰਕੇ ਪੈਦਾ ਹੁੰਦਾ ਹੈ। ਜਿਹੜਾ ਗੁਣ ਵਿਸ਼ੇਸ਼ ਰੂਪ ਵਿਚ ਹੋਵੇਗਾ, ਉਸ ਦਾ ਅਹੰਕਾਰ ਵੀ ਹੋਵੇਗਾ। ਦਾਨ, ਪੁੰਨ, ਕਲਾ, ਗਿਆਨ, ਕੁਲ, ਵਿਦਵਤਾ ਕਰਕੇ ਅਹੰਕਾਰ ਪੈਦਾ ਹੋ ਜਾਂਦਾ ਹੈ :

**ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ ॥**
**ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ ॥੨॥**

*(ਰਾਮਕਲੀ ਬਾਣੀ ਰਵਿਦਾਸ ਜੀ ਕੀ, ਪੰਨਾ 974)*

ਗੁਣਾਂ ਕਰਕੇ ਅਹੰ-ਬੁਧ ਵਧ ਜਾਂਦੀ ਹੈ। ਮੈਂ ਹਾਂ ਤੇ ਮੈਂ ਹੀ ਹੋਵਾਂ, ਇਹ ਭਾਵ ਤਾਂ ਹਰ ਇਕ ਦੇ ਅੰਦਰ ਹੁੰਦਾ ਹੈ ਪਰ ਗੁਣਾਂ ਕਰਕੇ ਵਿਸ਼ੇਸ਼ ਰੂਪ ਵਿਚ ਵਧਦਾ ਹੈ। ਇਸ ਵਾਸਤੇ ਗੁਣੀ-ਜਨ ਕੋਲ ਅਹੰਕਾਰ ਦੀ ਬੜੀ ਪ੍ਰਬਲ ਆਕੜ ਹੁੰਦੀ ਹੈ।

ਅਹੰਕਾਰੀ ਆਪਣੇ ਤੋਂ ਵੱਧ ਕਿਸੇ ਨੂੰ ਵੀ ਨਹੀਂ ਮੰਨਦਾ ਔਰ ਅਗਰ ਕੋਈ ਵਧ ਗਿਆ ਹੈ ਤਾਂ ਉਸ ਨੂੰ ਛੁਟਿਆਣ ਦੀ ਕੋਸ਼ਿਸ਼ ਕਰੇਗਾ, ਇਹ ਬਹੁਤ ਵੱਡੀ ਹਿੰਸਾ ਹੈ। ਇਸ ਵਾਸਤੇ ਅਹੰਕਾਰੀ ਜ਼ਾਲਮ ਹੋ ਜਾਵੇਗਾ। ਅਹੰਕਾਰ ਵਿਅਕਤੀ ਪੱਧਰ 'ਤੇ ਤਾਂ ਹੁੰਦਾ ਹੀ ਹੈ ਪਰ ਕਈ ਦਫ਼ਾ ਕੌਮੀ ਤੇ ਦੇਸ਼-ਪੱਧਰ 'ਤੇ ਵੀ ਫੈਲ ਜਾਂਦਾ ਹੈ।

ਕੋਈ ਆਪਣੀ ਕੌਮ ਦਾ ਅਹੰਕਾਰ ਕਰਦਾ ਹੈ ਤੇ ਕੋਈ ਆਪਣੇ ਦੇਸ਼ ਦਾ ਅਹੰਕਾਰ ਕਰਦਾ ਹੈ। ਦਰਅਸਲ ਅੰਦਰ ਰੁਚੀ ਇਹ ਕੰਮ ਕਰ ਰਹੀ ਹੈ ਕਿ ਅਗਰ ਦੇਸ਼ ਵੱਡਾ ਤਾਂ ਮੈਂ ਵੱਡਾ ਹਾਂ—ਕੌਮ ਵੱਡੀ ਹੈ ਤਾਂ ਮੈਂ ਵੱਡਾ ਹੈ। ਮੇਰਾ ਧਰਮ, ਮੇਰਾ ਗੁਣ ਵੱਡਾ ਹੈ, ਇਸ ਲਈ ਮੈਂ ਵੱਡਾ ਹਾਂ।

ਮੇਰਾ ਮਕਾਨ ਵੱਡਾ ਹੈ, ਇਸ ਲਈ ਮੈਂ ਵੱਡਾ ਹਾਂ। ਮੇਰਾ ਪਿਤਾ ਵੱਡਾ ਹੈ, ਮੇਰਾ ਕੱਦ ਵੱਡਾ ਹੈ, ਮੇਰੀ ਅਕਲ ਵੱਡੀ ਹੈ—ਇਸ ਲਈ ਮੈਂ ਵੱਡਾ ਹਾਂ।

ਅਹੰਕਾਰੀ ਅੱਗੇ ਵਧ ਗਏ ਦੀ ਨਿੰਦਾ ਕਰੇਗਾ ਤਾਕਿ ਉਸ ਨੂੰ ਪਿੱਛੇ ਸੁੱਟਿਆ ਜਾ ਸਕੇ। ਜੋ ਪਿੱਛੇ ਆ ਰਹੇ ਹਨ, ਉਨ੍ਹਾਂ ਨੂੰ ਰੋਕ ਲਾਵੇਗਾ ਤਾਕਿ ਅੱਗੇ ਨ ਵਧ ਸਕਣ।

ਇਸ ਤਰ੍ਹਾਂ ਦੀ ਫ਼ਿਤਰਤ ਦੇ ਬੰਦੇ ਅਕਸਰ ਰਾਜਨੀਤਕ ਹੁੰਦੇ ਹਨ ਤੇ ਰਾਜਨੀਤਕ ਤੋਂ ਜ਼ਿਆਦਾ ਕੋਈ ਅਹੰਕਾਰੀ ਨਹੀਂ ਹੁੰਦਾ। ਅਹੰਕਾਰ ਪ੍ਰਧਾਨ ਮਨੁੱਖ ਜ਼ਾਲਮ ਹੋਵੇਗਾ। ਉਮਰ ਦੇ ਵਧਣ ਨਾਲ ਅਹੰਕਾਰ ਵਧਦਾ ਹੈ। ਅੰਤਮ ਸਮੇਂ ਸੁਆਸ ਤੇ ਸਰੀਰ ਤਾਂ ਖ਼ਤਮ ਹੋ ਜਾਂਦਾ ਹੈ ਪਰ ਅਹੰਕਾਰ ਬਚ ਰਹਿੰਦਾ ਹੈ ਤੇ ਇਹੀ ਅਹੰਕਾਰ ਅਗਲੇ ਜਨਮ ਦਾ ਕਾਰਨ ਬਣਦਾ ਹੈ:

**ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ ॥**
**ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਸ੍ਤੀਰਨਹ ॥**
**ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁ ਭੋਗਣਹ ॥**
**ਭ੍ਰਮ ਭਯਾਨ ਉਦਿਆਨ ਰਮਣੰ ਮਹਾ ਬਿਕਟ ਅਸਾਧ ਰੋਗਣਹ ॥**
**ਬੈਦ੍ਯੰ ਪਾਰਬ੍ਰਹਮ ਪਰਮੇਸ੍ਵਰ ਆਰਾਧਿ ਨਾਨਕ ਹਰਿ ਹਰਿ ਹਰੇ ॥੪੯॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1358)*

ਅਹੰਕਾਰ ਦਾ ਇਹ ਸੁਭਾਵ ਹੈ—ਉਹ ਹਰ ਕਰਮ ਵਿਚ ਆਪਣੀ ਹੋਂਦ ਰੱਖਦਾ ਹੈ। ਹਰ ਕਰਮ 'ਤੇ ਆਪਣੀ ਛਾਪ ਲਗਾਂਦਾ ਹੈ ਤੇ ਜਦ ਕਰਮ ਹਉਮੈ-ਵੱਸ ਹੋਇਆ ਤਾਂ ਕਰਮ ਦੇ ਨਾਲ ਹਉਮੈ ਦਾ ਵਿਸਥਾਰ ਹੁੰਦਾ ਗਿਆ। ਇਸ ਤਰ੍ਹਾਂ ਜਨਮ ਤੇ ਮਰਨ ਦਾ ਗੇੜ ਲੰਬਾ ਹੋ ਗਿਆ:

**ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥**
**ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥**

*(ਆਸਾ ਦੀ ਵਾਰ, ਪੰਨਾ 466)*

ਇਹ ਇਕ ਪ੍ਰਬਲ ਅਧਿਆਤਮ ਸੱਚਾਈ ਹੈ ਕਿ ਜਨਮ ਮਰਨ ਦਾ ਕਾਰਨ ਅਹੰਕਾਰ ਹੈ, ਇਸ ਵਾਸਤੇ ਸਤਿਗੁਰੂ ਜੀ ਨੇ ਜਨਮ ਤੇ ਮਰਨ ਦਾ ਮੂਲ ਦੱਸਿਆ ਹੈ। ਮੈਂ ਵਧਦੀ ਹੈ, ਮੇਰੇ ਕਰਕੇ—ਮੇਰਾ ਧਨ, ਮੇਰਾ ਪੁੱਤਰ, ਮੇਰਾ ਪਰਿਵਾਰ, ਮੇਰੀ ਕੁਲ, ਮੇਰੀ ਵਡਿਆਈ—ਸੋ ਜਿਤਨਾ ਮੇਰਾ ਮੇਰਾ ਵਧਦਾ ਹੈ, ਉਤਨੀ ਮੈਂ ਵਧ ਜਾਂਦੀ ਹੈ ਤੇ ਜਿਤਨੀ ਮੈਂ ਵਧਦੀ ਹੈ, ਉਤਨਾ ਤੂੰ ਨਾਲੋਂ ਸੰਬੰਧ ਟੁੱਟਦਾ ਹੈ:

**ਜਬ ਲਗੁ ਮੇਰੀ ਮੇਰੀ ਕਰੈ ॥**
**ਤਬ ਲਗੁ ਕਾਜੁ ਏਕੁ ਨਹੀ ਸਰੈ ॥**
**ਜਬ ਮੇਰੀ ਮੇਰੀ ਮਿਟਿ ਜਾਇ ॥**
**ਤਬ ਪ੍ਰਭ ਕਾਜੁ ਸਵਾਰਹਿ ਆਇ ॥੧॥** *(ਭੈਰਉ ਕਬੀਰ ਜੀ, ਪੰਨਾ 1160)*

ਮੇਰਾ-ਭਾਵ ਮਿਟਦਾ ਹੈ, ਤੇਰਾ ਤੇਰਾ ਆਖਣ ਨਾਲ:

**ਮਨੁ ਤਨੁ ਤੇਰਾ ਧਨੁ ਭੀ ਤੇਰਾ॥**
**ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ॥** *(ਮਾਝ ਮਹਲਾ ੫, ਪੰਨਾ 106)*

ਤੇ ਜੈਸੇ ਤੇਰਾ ਤੇਰਾ ਆਖਣਾ ਦ੍ਰਿੜ੍ਹ ਹੋ ਜਾਵੇ ਤਾਂ ਤੂੰ ਦਾ ਜਨਮ ਹੁੰਦਾ ਹੈ—ਤੇ ਤੂੰ ਦੇ ਪੈਦਾ ਹੁੰਦਿਆਂ ਮੈਂ ਮਿਟ ਜਾਂਦੀ ਹੈ:

**ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥**
**ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥**
*(ਸਲੋਕ ਕਬੀਰ, ਪੰਨਾ 1375)*

**ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥**
*(ਸੋਰਠਿ ਰਵਿਦਾਸ ਜੀ, ਪੰਨਾ 657)*

ਮੈਂ ਅਹੰ-ਭਾਵ ਹੀ ਜਨਮ ਮਰਨ ਦਾ ਮੂਲ ਹੈ ਤੇ ਇਸੇ ਮੈਂ ਅਹੰ-ਭਾਵ ਰੂਪੀ ਮੂਲ ਦੇ ਖ਼ਤਮ ਹੁੰਦਿਆਂ, ਤੂੰ ਪ੍ਰਗਟ ਹੋ ਜਾਂਦਾ ਹੈ ਤੇ ਜਨਮ ਮਰਨ ਦਾ ਲੰਬਾ ਦੁਖ ਮਿਟ ਜਾਂਦਾ ਹੈ।

# ਪਰਾਈ ਆਸ ਤੇ ਪਰਾਈ ਤਾਤ

ਮਨੁੱਖੀ ਮਨ ਦੀ ਬਣਤਰ ਕੁਝ ਐਸੀ ਹੈ, ਇਹ ਸਹਾਰਾ ਲੱਭਦਾ ਹੈ, ਤੇ ਸਹਾਰੇ ਤੋਂ ਬਿਨਾਂ ਜੀਵਨ ਔਖਾ ਹੈ। ਪਰਾਈ ਆਸ ਵਿਚ ਜਿਊਣਾ ਇਸ ਦੀ ਆਦਤ ਹੈ।

ਮਨੁੱਖ ਜੀਂਵਦਾ ਪਰਾਈ ਆਸ ਵਿਚ ਯਾ ਪਰਾਈ ਤਾਤ ਵਿਚ। ਪਰਾਈ ਆਸ ਤੇ ਪਰਾਈ ਤਾਤ ਮਨ ਨੂੰ ਬੋਝਲ ਕਰ ਦੇਂਦੀ ਹੈ। ਐਸਾ ਮਨੁੱਖ ਰੱਬੀ ਮਿਲਾਪ ਦਾ ਆਨੰਦ ਮਾਨਣ ਤੋਂ ਸੱਖਣਾ ਰਹਿ ਜਾਂਦਾ ਹੈ।

ਮਨੁੱਖ ਪਰਾਈ ਆਸ, ਮਨੁੱਖ ਦੀ ਆਸਾ ਵਿਚ ਜੀਵੇ ਇਹ ਤਾਂ ਆਪਣੇ ਜੀਵਨ ਦੀ ਮਹਾਨਤਾ ਘਟਾਣ ਵਾਲੀ ਘਟਨਾ ਹੈ ਔਰ ਪਰਾਈ ਤਾਤ ਵਿਚ ਜੀਵਨਾ ਆਪਣੇ ਦੈਵੀ ਗੁਣ ਨਸ਼ਟ ਕਰਨੇ ਹਨ। ਪਰਾਈ ਆਸਾ ਵਿਚ ਜੀਵਨਾ ਸਮਾਂ ਨਸ਼ਟ ਕਰਨਾ ਹੈ ਤੇ ਆਸਾ ਵਿਅਰਥ ਜਾਂਦੀ ਹੈ, ਭਾਵ ਪੂਰੀ ਨਹੀਂ ਹੁੰਦੀ :

**ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥**
**ਦੇਵਨ ਕਉ ਏਕੈ ਭਗਵਾਨੁ ॥** *(ਗਉੜੀ ਸੁਖਮਨੀ ਮ: ੫, ਪੰਨਾ 281)*

ਆਸਾ ਤੋਂ ਬਿਨਾਂ ਮਨੁੱਖ ਰਹਿ ਨਹੀਂ ਸਕਦਾ। ਹਰ ਸੁਆਸ ਆਸਾ ਨਾਲ ਭਰਿਆ ਹੋਇਆ ਹੈ, ਪਰ ਆਸਾ ਤਾਂ ਉਸ ਦੀ ਕਰੀਏ ਜੋ ਆਸਾ ਪੂਰੀ ਕਰ ਸਕਦਾ ਹੈ ਤੇ ਜੀ ਦੀ ਬਿਰਥਾ ਸਮਝਦਾ ਹੋਵੇ :

**ਕਬੀਰ ਆਸਾ ਕਰੀਐ ਰਾਮ ਕੀ ਅਵਰੈ ਆਸ ਨਿਰਾਸ ॥** *(ਪੰਨਾ 1369)*

ਰਾਮ ਦੇ ਸਿਮਰਨ ਨਾਲ ਚੰਗੀ ਆਸਾ ਪੂਰੀ ਹੋ ਜਾਂਦੀ ਹੈ ਤੇ ਮਾੜੀ ਆਸਾ ਮਰ ਜਾਂਦੀ ਹੈ। ਇਸ ਤਰ੍ਹਾਂ ਹਰੀ ਆਪਣੇ ਪਿਆਰਿਆਂ ਦੇ ਹਿਰਦੇ ਨੂੰ ਇੱਛਾ ਤੋਂ ਰਹਿਤ ਕਰ ਦੇਂਦਾ ਹੈ, ਭਾਵ ਸਾਰੀਆਂ ਇੱਛਾਵਾਂ ਪੂਰੀਆਂ ਕਰ ਦੇਂਦਾ ਹੈ :

**ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ ॥**
**ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ ॥੧॥**
*(ਧਨਾਸਰੀ ਮ: 8, ਪੰਨਾ 669)*

ਪਰਾਈ ਤਾਤ ਇਕ ਬਹੁਤ ਵੱਡਾ ਦੁਰਗੁਣ ਹੈ। ਪਰਾਏ ਸਾੜੇ ਦੂਜੇ ਦੀ ਜਲਨ ਨਾਲ ਮਨੁੱਖ ਆਪਣਾ ਹੀ ਘਰ ਸਾੜ ਲੈਂਦਾ ਹੈ। ਪਰਾਈ ਤਾਤ ਸ਼ਰੀਕਾਂ ਦੇ ਤਲ 'ਤੇ ਪੈਦਾ ਹੁੰਦੀ ਹੈ ਔਰ ਸ਼ਰੀਕ ਜਿਸ ਪਹਿਲੂ ਵਿਚ ਅੱਗੇ ਵਧਿਆ

ਹੋਵੇ, ਸਾੜਾ ਸ਼ੁਰੂ ਹੋ ਜਾਂਦਾ ਹੈ। ਇਹ ਜਲਨ ਦੂਜੇ ਦਾ ਤਾਂ ਕੁਝ ਵੀ ਨਹੀਂ ਵਿਗਾੜਦੀ ਪਰ ਮਨੁੱਖ ਇਸ ਸੜੇ ਦੀ ਅੱਗ ਨਾਲ ਖ਼ੁਦ ਭਸਮਾਭੂਤ ਹੋ ਜਾਂਦਾ ਹੈ। ਇਸ ਸਾੜੇ ਨਾਲ ਸਾਰੇ ਰੱਬੀ ਗੁਣ ਸੜ ਜਾਂਦੇ ਹਨ। ਪਰਾਈ ਤਾਤ ਰੱਖਣ ਵਾਲੇ ਦਾ ਕਦੇ ਵੀ ਭਲਾ ਨਹੀਂ ਹੁੰਦਾ:

ਜਿਸ ਦੇ ਅੰਦਰ ਤਾਤ ਪਰਾਈ ਹੋਵੈ, ਤਿਸ ਦਾ ਕਦੇ ਨਾ ਹੋਵੈ ਭਲਾ।

ਪਰਾਈ ਤਾਤ ਰੱਖਣ ਵਾਲਾ ਹਰ ਵਕਤ ਦੂਜੇ ਦਾ ਬੁਰਾ ਚਿਤਵਦਾ ਹੈ, ਜਿਸ ਕਰਕੇ ਉਸ ਦਾ ਆਪਣਾ ਹੀ ਬੁਰਾ ਹੁੰਦਾ ਹੈ। ਸਤਿਗੁਰੂ ਜੀ ਸਾਨੂੰ ਇਸ ਪਰਾਈ ਤਾਤ ਤੋਂ ਵਰਜਦੇ ਹਨ:

**ਪਰ ਕਾ ਬੁਰਾ ਨ ਰਾਖਹੁ ਚੀਤ॥**
**ਤੁਮ ਕਉ ਦੁਖੁ ਨਹੀ ਭਾਈ ਮੀਤ॥** *(ਆਸਾ ਮ: ੫, ਪੰਨਾ 386)*

ਕੁਦਰਤ ਨੇ ਦੋ ਉੱਡਣ ਵਾਲੇ ਕੀੜੇ ਬਣਾਏ ਹਨ—ਇਕ ਜੁਗਨੂੰ ਤੇ ਦੂਜਾ ਪਤੰਗਾ। ਇਨ੍ਹਾਂ ਦੋਹਾਂ ਦੀ ਗੋਸ਼ਟੀ ਇਕਬਾਲ ਨੇ ਲਿਖੀ ਹੈ। ਬੁਲੰਦੀਆਂ 'ਤੇ ਜੁਗਨੂੰ ਆਪਣੀ ਚਮਕ ਨਾਲ ਉੱਡ ਰਿਹਾ ਸੀ ਤੇ ਉਡ ਰਹੇ ਇਸ ਜੁਗਨੂੰ ਪਤੰਗੇ (ਪ੍ਰਵਾਨੇ) ਨੇ ਜੋ ਦੀਵੇ ਦੇ ਆਲੇ-ਦੁਆਲੇ ਪਰਿਕਰਮਾ ਕਰ ਰਿਹਾ ਸੀ—ਇਕ ਤਾਅਨਾ ਮਾਰਿਆ ਕਿ ਐ ਜੁਗਨੂੰ! ਤੂੰ ਮੇਰੀ ਪਹੁੰਚ ਤੋਂ ਪਰੇ ਹੈਂ ਕਿਉਂਕਿ ਤੇਰੇ ਕੋਲ ਜਿਹੜੀ ਰੋਸ਼ਨੀ ਹੈ, ਉਸ ਅੱਗ ਵਿਚ ਸੋਜ਼ ਤਪਸ਼ ਨਹੀਂ ਹੈ। ਜਿਸ ਦੀਵੇ ਤੋਂ ਮੈਂ ਸਦਕੇ ਹੋ ਰਿਹਾ ਹਾਂ—ਉਸ ਵਿਚ ਤਪਸ਼ ਹੈ, ਸੋਜ਼ ਹੈ:

*ਪ੍ਰਵਾਨੇ ਕੀ ਮੰਜ਼ਿਲ ਸੇ ਬਹੁਤ ਦੂਰ ਹੈ ਜੁਗਨੂੰ।*
*ਕਿਉਂ ਆਤਸ਼ੇ ਬੇਸੋਜ਼ ਪੇ ਮਗ਼ਰੂਰ ਹੈ ਜੁਗਨੂੰ।* *(ਇਕਬਾਲ)*

ਤਾਂ ਜੁਗਨੂੰ ਨੇ ਪ੍ਰਵਾਨੇ ਨੂੰ ਕਿਹਾ ਕਿ ਠੀਕ ਹੈ, ਮੇਰੀ ਅੱਗ ਵਿਚ ਤਪਸ਼ ਹੈ ਪਰ ਅੱਗ ਹੈ। ਮੈਂ ਆਪਣੀ ਰੋਸ਼ਨੀ ਵਿਚ ਮਸਤ ਹਾਂ ਤੇ ਤੂੰ ਦੂਜਿਆਂ ਦੇ ਦੀਵਿਆਂ 'ਤੇ ਸੜਦਾ ਫਿਰਦਾ ਹੈਂ:

*ਅੱਲਾਹ ਕਾ ਸ਼ੁਕਰ ਹੈ ਕਿ ਪ੍ਰਵਾਨਾ ਨਹੀਂ ਮੈਂ।*
*ਦਰ ਯੂਜ਼ਾ ਗਰਿ ਆਤਿਸ਼ ਬੇਗਾਨਾ ਨਹੀਂ ਮੈਂ।*

ਵਾਕਈ ਕਈ ਮਨੁੱਖ ਦੂਜਿਆਂ ਦੇ ਸਾੜੇ ਆਪਣੇ ਜੀਵਨ ਨੂੰ ਸਾੜਦੇ ਰਹਿੰਦੇ ਹਨ। ਪਰਾਈ ਤਾਤ ਵਿਚ ਜੀਵਨ ਵਾਲਾ ਤਾਂ ਜ਼ਮੀਨ 'ਤੇ ਹੀ ਨਰਕ ਭੋਗਦਾ ਹੈ।

ਗੁਰਬਾਣੀ ਦਾ ਜਾਪ ਤੇ ਸਤਿਸੰਗਤ ਦੇ ਆਸਰੇ ਨਾਲ ਹੀ ਇਸ ਦੋਜ਼ਕ ਤੋਂ ਬਚਿਆ ਜਾ ਸਕਦਾ ਹੈ:

**ਬਿਸਰਿ ਗਈ ਸਭ ਤਾਤਿ ਪਰਾਈ॥**
**ਜਬ ਤੇ ਸਾਧਸੰਗਤਿ ਮੋਹਿ ਪਾਈ॥੧॥** *(ਕਾਨੜਾ ਮ: ੫, ਪੰਨਾ 1299)*

# ਫਲ

ਬੋਇਆ ਹੋਇਆ ਬੀਜ ਜਦ ਫਲ ਤਕ ਅੱਪੜਦਾ ਹੈ ਤਾਂ ਖ਼ੁਸ਼ੀ ਸਿਖਰਾਂ 'ਤੇ ਪੁੱਜਦੀ ਹੈ। ਖ਼ੁਸ਼ਹਾਲ ਆਦਮੀ ਨੂੰ ਪ੍ਰਫੁੱਲਤ ਫਲ-ਭੂਤ ਹੋਇਆ ਆਖਿਆ ਜਾਂਦਾ ਹੈ। ਬਦ-ਕਿਸਮਤ ਹੈ ਉਹ ਬੀਜ, ਜੋ ਫਲ ਤੀਕ ਨਹੀਂ ਅੱਪੜਿਆ। ਹਰ ਬੀਜ ਦਾ ਫਲ ਵੱਖ-ਵੱਖ ਹੈ।

ਜੀਵਨ ਬਹੁ-ਪੱਖੀ ਹੈ—ਇਸ ਵਾਸਤੇ ਬੀਜ ਤੇ ਫਲ ਅਨੇਕਾਂ ਹਨ। ਮਨੁੱਖ ਕਿਰਤ ਕਰਦਾ ਹੈ। ਦਿਨ ਵਿਵਹਾਰ ਕੰਮ-ਧੰਧਿਆਂ ਵਿਚ ਆਪਣਾ ਖ਼ੂਨ-ਪਸੀਨਾ ਇਕ ਕਰਦਾ ਹੈ। ਇਸ ਤਰ੍ਹਾਂ ਹੀ ਵਿਵਹਾਰਿਕ ਮਿਹਨਤ ਦਾ ਫਲ ਧਨ-ਸੰਪਦਾ ਹੈ। ਉਤਸ਼ਾਹੀ, ਉੱਦਮੀ, ਮਿਹਨਤ ਕਰਨ ਵਾਲਿਆਂ ਕੋਲ ਅੰਨ-ਧਨ ਦੀ ਤੋਟ ਨਹੀਂ ਆਂਵਦੀ :

**ਉਦੋਸਾਹੈ ਕਿਆ ਨੀਸਾਨੀ ਤੋਟਿ ਨ ਆਵੈ ਅੰਨੀ॥**

*(ਸਲੋਕ ਮ: ੧, ਪੰਨਾ 1412)*

ਪਰ ਕਈ ਦਫ਼ਾ ਮਿਹਨਤ ਤਾਂ ਬਹੁਤ ਕੀਤੀ ਜਾਂਦੀ ਹੈ ਤੇ ਪ੍ਰਾਪਤ ਕੁਝ ਵੀ ਨਹੀਂ ਹੁੰਦਾ ਤਾਂ ਉਥੇ ਅਕਸਰ ਆਖਿਆ ਜਾਂਦਾ ਹੈ ਕਿ ਮਿਹਨਤ ਫਲੀਭੂਤ ਨਹੀਂ ਹੋਈ। ਬੀਜ ਫਲ ਤਕ ਅੱਪੜੇ, ਮੌਸਮ ਅਨੁਕੂਲ ਚਾਹੀਦਾ ਹੈ ਤੇ ਮੌਸਮ ਦਾ ਅਨੁਕੂਲ ਹੋਣਾ ਮਨੁੱਖ ਦੇ ਹੱਥ ਵਿਚ ਨਹੀਂ ਹੈ ਤੇ ਕਰਮ ਹੱਥ ਵਿਚ ਹੈ। ਫਲ ਕਰਤਾਰ ਦੇ ਹੱਥ ਵਿਚ ਹੈ। ਭਾਗਾਂ ਤੋਂ ਬਿਨਾਂ ਉੱਦਮ ਵੀ ਸੱਖਣੇ ਰਹਿ ਜਾਂਦੇ ਹਨ :

**ਭਾਗ ਉਦਿਮ ਲਬਧੵੰ ਮਾਇਆ...॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1356)*

ਕਈ ਦਫ਼ਾ ਥੋੜਾ ਬੀਜਿਆ ਅਨੁਕੂਲ ਰੁੱਤ ਕਰਕੇ ਜ਼ਿਆਦਾ ਪ੍ਰਫੁੱਲਤ ਹੁੰਦਾ ਹੈ ਤੇ ਕਈ ਦਫ਼ਾ ਬਹੁਤਾ ਬੀਜਿਆ ਹੋਇਆ ਅਨੁਕੂਲ ਰੁੱਤ ਨਾ ਹੋਣ ਕਰਕੇ ਚੰਗੀ ਤਰ੍ਹਾਂ ਪ੍ਰਫੁੱਲਤ ਨਹੀਂ ਹੁੰਦਾ।

ਕਈਆਂ ਦੀ ਥੋੜੀ ਮਿਹਨਤ ਨੂੰ ਭਾਗ ਮਿਲਦਾ ਹੈ ਤੇ ਕਈਆਂ ਦੀ ਬਹੁਤੀ ਮਿਹਨਤ ਵੀ ਅਜਾਈਂ ਜਾਂਦੀ ਹੈ :

**ਕਈ ਕੋਟਿ ਬੈਠਤ ਹੀ ਖਾਹਿ ॥**
**ਕਈ ਕੋਟਿ ਘਾਲਹਿ ਥਕਿ ਪਾਹਿ ॥** *(ਗਉੜੀ ਸੁਖਮਨੀ ਮ: ੫, ਪੰਨਾ 276)*

ਸੋ ਸਰੀਰ ਨਾਲ ਕੀਤੀ ਹੋਈ ਕਿਰਤ ਮਿਹਨਤ ਦਾ ਫਲ ਧਨ ਹੈ। ਜਿਥੇ ਮਿਹਨਤ ਦਾ ਫਲ ਧਨ ਹੈ, ਉਥੇ ਸਰੀਰ ਦਾ ਫਲ ਔਲਾਦ ਹੈ। ਔਲਾਦ ਮਨੁੱਖੀ ਸਰੀਰ ਦਾ ਫਲ ਹੈ।

ਜਿਵੇਂ ਕਈਆਂ ਦੀ ਮਿਹਨਤ ਨੂੰ ਧਨ ਦਾ ਫਲ ਨਹੀਂ ਲੱਗਦਾ। ਕਈਆਂ ਸਰੀਰਾਂ ਨੂੰ ਔਲਾਦ ਦਾ ਫਲ ਵੀ ਨਹੀਂ ਲੱਗਦਾ, ਬੇ-ਔਲਾਦ ਰਹਿ ਜਾਂਦੇ ਹਨ।

ਅਕਾਲ ਪੁਰਖ ਦੀ ਟੇਕ ਉਸ ਦਾ ਚਿੰਤਨ ਸਹਾਈ ਹੁੰਦਾ ਹੈ। ਉਸ ਦੇ ਚਿੰਤਨ ਨਾਲ ਜਿਥੇ ਮਿਹਨਤ ਵਿਚ ਬਰਕਤ ਪੈਂਦੀ ਹੈ ਉਥੇ ਸਰੀਰਾਂ ਨੂੰ ਵੀ ਭਾਗ ਲੱਗਦੇ ਹਨ:

**ਗੁਰਿ ਵਣੁ ਤਿਣੁ ਹਰਿਆ ਕੀਤਿਆ ਨਾਨਕ ਕਿਆ ਮਨੁਖ ॥**

*(ਰਾਮਕਲੀ ਮ: ੫, ਪੰਨਾ 958)*

ਚੰਗੀ ਆਗਿਆਕਾਰੀ ਗੁਣੀ ਔਲਾਦ ਦਾ ਜਦ ਫਲ ਮਿਲਦਾ ਹੈ ਤਾਂ ਜੀਵਨ ਹਰਾ ਭਰਾ ਹੋ ਜਾਂਦਾ ਹੈ। ਸੋ ਸਰੀਰ ਦਾ ਫਲ ਚੰਗੀ ਔਲਾਦ ਹੈ।

ਮਨ ਦਾ ਫਲ ਗਿਆਨ ਹੈ। ਗਿਆਨ-ਹੀਨ ਮਨ ਇਕ ਸੁੱਕਾ ਬ੍ਰਿਖਸ਼ ਹੈ। ਪੜ੍ਹਨ ਸੁਣਨ ਦੀ ਸਾਧਨਾ ਨਾਲ ਮਨ ਗਿਆਨਵਾਨ ਹੋ ਜਾਂਦਾ ਹੈ:

**ਤੁਰਕ ਤਰੀਕਤਿ ਜਾਨੀਐ ਹਿੰਦੂ ਬੇਦ ਪੁਰਾਨ ॥**
**ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ ॥੫॥**

*(ਗਉੜੀ ਬਾਵੰਨ ਅਖਰੀ, ਕਬੀਰ ਜੀ, ਪੰਨਾ 340)*

ਮਨੁੱਖੀ ਮਨ ਦੀ ਮਹਾਨਤਾ ਹੀ ਗਿਆਨ ਆਸ਼ਰਿਤ ਹੈ:

*ਨਿਦ੍ਰਾ ਆਲਸ ਭੋਗ ਭੈ ਇਹ ਪਸੁ ਪੁਰਖ ਸਮਾਨ।*
*ਕਰਨ ਗਿਆਨ ਨਿਜ ਅਧਿਕਤਾ ਗਿਆਨ ਬਿਨਾਂ ਪਸੂ ਜਾਨ।*

*(ਤੁਲਸੀ)*

ਗਿਆਨ-ਹੀਨ ਮਨੁੱਖ ਤਾਂ ਪਸ਼ੂ-ਸਮਾਨ ਹੈ। ਗਿਆਨ ਤੋਂ ਸੱਖਣੀ ਬਾਕੀ ਸਾਰੀ ਕ੍ਰਿਆ ਤਾਂ ਪਸ਼ੂ-ਸਮਾਨ ਹੈ। ਜੀਵਨ ਦੇ ਹਰ ਪਹਿਲੂ ਦਾ ਚੰਗਾ ਬੋਧ ਹੋਵੇ, ਲਖਤਾ ਹੋਵੇ, ਇਹ ਮਨ ਦੇ ਪ੍ਰਫੁੱਲਤ ਹੋਣ ਦੀ ਨਿਸ਼ਾਨੀ ਹੈ। ਇਸ ਤਰ੍ਹਾਂ ਦਾ ਮਨੁੱਖ ਦਾਰਸ਼ਨਿਕ, ਕਵੀ, ਸੰਗੀਤਕਾਰ, ਯਾ ਹੋਰ ਅਨੇਕ ਪ੍ਰਕਾਰ ਦੀ ਕਲਾ ਵਿਚ ਪੂਰਨ ਤੌਰ 'ਤੇ ਨਿਪੁੰਨ ਹੋਵੇਗਾ। ਯਾ ਇਨ੍ਹਾਂ ਨੂੰ ਪੂਰਨ ਤੌਰ 'ਤੇ ਸਮਝਣ ਵਾਲਾ ਹੋਵੇਗਾ। ਅਨੇਕਾਂ ਮਨੁੱਖੀ ਮਨ ਫਲ-ਹੀਨ ਰਹਿ ਜਾਂਦੇ ਹਨ, ਉਨ੍ਹਾਂ ਕੋਲ ਕਿਸੇ ਵੀ ਪੱਖ ਦਾ ਗਿਆਨ ਤੇ ਕਲਾ ਨਹੀਂ ਤੇ ਨਾ ਹੀ ਉਨ੍ਹਾਂ ਦੀ ਮਨ ਦੇ ਤਲ 'ਤੇ ਕੋਈ ਸਾਧਨਾ ਹੁੰਦੀ ਹੈ। ਕਈਆਂ ਦੇ ਮਨ ਤਾਂ ਬਿਲਕੁਲ ਬੰਜਰ ਹਨ।

ਤੇ ਕੋਈ ਵੀ ਗਿਆਨ ਦਾ ਫਲ ਫੁੱਲ ਦਿਖਾਈ ਨਹੀਂ ਦੇਂਦਾ। ਇਸ ਤਰ੍ਹਾਂ ਦੇ ਮਨੁੱਖ ਦਾ ਮਨੁੱਖਾ ਜਨਮ ਅਜਾਈਂ ਚਲਾ ਜਾਂਦਾ ਹੈ। ਇਲਮ, ਗਿਆਨ ਤੇ ਕਲਾ ਨਾਲ ਜੋ ਪ੍ਰਫੁੱਲਤ ਹੈ, ਉਹ ਤਾਂ ਅਤਿਅੰਤ ਸੁੰਦਰ ਹੁੰਦਾ ਹੈ ਤੇ ਉਸ ਨੂੰ ਹੋਰ ਕਿਸੇ ਵੀ ਸਜਾਵਟ ਦੀ ਲੋੜ ਨਹੀਂ ਰਹਿੰਦੀ। ਬਹੁਤੀ ਤਨ 'ਤੇ ਸਜਾਵਟ ਕਰ ਕੇ ਮਨ ਵਿਚ ਗੁਮਾਨ ਰੱਖਣ ਵਾਲੇ ਉਹੀ ਹਨ, ਜਿਨ੍ਹਾਂ ਦੇ ਮਨ ਗਿਆਨ ਨਾਲ ਨਹੀਂ ਸੰਵਰੇ :

*ਹਜ਼ਾਰ ਆਰਾਇਸ਼ੇਂ ਸਦਕੇ ਹੈਂ ਉਸ ਕੀ ਸਾਦਾਵਾਜ਼ੀ ਪਰ,*
*ਨਹੀਂ ਮੋਹਤਾਜਿ ਜ਼ੇਵਰ ਇਲਮੋਂ ਅਕਲ ਨੇ ਜਿਸ ਕੋ ਸੰਵਾਰਾ ਹੈ।*

ਗਿਆਨ ਮਨ ਦਾ ਫਲ ਹੈ। ਆਤਮਾ ਦਾ ਫਲ ਪਰਮਾਤਮਾ ਹੈ। ਕੀਤੀ ਹੋਈ ਮਿਹਨਤ ਨੂੰ ਭਾਗ ਲੱਗ ਕੇ ਧਨ ਮਿਲ ਜਾਵੇ ਤਾਂ ਸਮਝੋ ਜ਼ਿੰਦਗੀ ਪੂਰਨ ਤੌਰ 'ਤੇ ਸਫਲ ਹੋਈ। ਨਹੀਂ ਤਾਂ ਕਈਆਂ ਦਾ ਇਕ ਪਹਿਲੂ ਪ੍ਰਫੁੱਲਤ ਹੁੰਦਾ ਹੈ, ਦੂਜਾ ਬੰਜਰ ਰਹਿੰਦਾ ਹੈ। ਬਹੁਤ ਥੋੜ੍ਹੇ ਹੀ ਐਸੇ ਪੁਰਸ਼ ਹੁੰਦੇ ਹਨ, ਜਿਨ੍ਹਾਂ ਕੋਲ ਧਨ, ਚੰਗੀ ਔਲਾਦ, ਗਿਆਨ ਤੇ ਪਰਮਾਤਮਾ ਹੋਵੇ। ਜੀਵਨ ਚੂੰਕਿ ਬਹੁ-ਪੱਖੀ ਹੈ, ਇਸ ਦੇ ਫਲ ਵੀ ਬਹੁ-ਪੱਖੀ ਹਨ। ਪੂਰਨ ਤੌਰ 'ਤੇ ਜਦ ਕੋਈ ਪ੍ਰਫੁੱਲਤ ਹੁੰਦਾ ਹੈ ਤਾਂ ਉਸ ਨੂੰ ਆਖਿਆ ਜਾਂਦਾ ਹੈ ਕਿ ਇਹ ਪੂਰਨ ਪੁਰਖ ਹੈ।

# ਭਾਗ

ਅਕਾਲ ਪੁਰਖ ਨੇ ਹਰ ਇਕ ਦਾ ਭਾਗ (ਹਿੱਸਾ) ਬਣਾ ਦਿੱਤਾ ਹੈ। ਇਹ ਵੰਡ ਉਸ ਨੇ ਆਪ ਕੀਤੀ ਹੈ। ਰੰਗ ਰੂਪ, ਨਸਲ, ਦਿਲ, ਦਿਮਾਗ਼, ਸੁਖ-ਦੁਖ ਉਸ ਦੇ ਦਿੱਤੇ ਹੋਏ ਹਨ, ਜੋ ਕੁਛ ਉਹ ਝੋਲੀ ਵਿਚ ਪਾਂਦਾ ਹੈ, ਉਸ ਨੂੰ ਕਬੂਲ ਕਰਨਾ ਹੀ ਪੈਂਦਾ ਹੈ। ਚਾਹੇ ਖ਼ੁਸ਼ੀ ਨਾਲ ਕਬੂਲ ਕਰੀਏ, ਚਾਹੇ ਰੋਂਦਿਆਂ ਹੋਇਆਂ ਕਬੂਲ ਕਰੀਏ।

ਸਾਡੇ ਕੀਤੇ ਕਰਮ ਸਾਡਾ ਭਾਗ ਬਣਦੇ ਹਨ। ਕੋਈ ਬੀਜ ਜਦ ਫਲ ਤਕ ਅੱਪੜਦਾ ਹੈ ਤਾਂ ਕੁਝ ਸਮਾਂ ਚਾਹੀਦਾ ਹੈ। ਕਰਮ ਤੇ ਫਲ ਵਿਚ ਜੋ ਸਮੇਂ ਦਾ ਅੰਤਰਾਲ ਹੈ—ਇਸ ਕਰਕੇ ਕੀਤਾ ਕਰਮ ਤਾਂ ਭੁੱਲ ਜਾਂਦੇ ਹਾਂ ਤੇ ਫਲ ਜਦ ਦੁਖ-ਸੁਖ ਦਾ ਹੱਥ ਲੱਗਦਾ ਹੈ ਤਾਂ ਅਸੀਂ ਸਿਰਫ਼ ਫਲ ਦੀ ਚਰਚਾ ਕਰਦੇ ਹਾਂ ਕਿਉਂਕਿ ਹੱਥ ਵਿਚ ਸਿਰਫ਼ ਫਲ ਹੁੰਦਾ ਹੈ। ਦੁਖ ਤੇ ਸੁਖ ਫਲ ਹਨ ਤੇ ਪੂਰਬਲੇ ਕਰਮ ਅਨੁਸਾਰ ਮਿਲਦੇ ਹਨ:

**ਸੁਖੁ ਦੁਖੁ ਪੁਰਬ ਜਨਮ ਕੇ ਕੀਏ॥**
**ਸੋ ਜਾਣੈ ਜਿਨਿ ਦਾਤੈ ਦੀਏ॥** *(ਮਾਰੂ ਮ: ੧, ਪੰਨਾ 1030)*

ਪ੍ਰਾਲਬਧ ਤੋਂ ਬਿਨਾਂ ਜਗਤ ਵਿਚ ਕੁਛ ਵੀ ਨਹੀਂ ਲੱਭਦਾ—ਅਕਸਰ ਦੁਖ ਸਮੇਂ ਅਪਣੀ ਕਰਮਾਂ 'ਤੇ ਬਣੀ ਪ੍ਰਾਲਬਧ ਨੂੰ ਦੋਸ਼ੀ ਨਾ ਠਹਿਰਾ, ਮਨੁੱਖ ਦੂਜੇ ਨੂੰ ਦੋਸ਼ੀ ਠਹਿਰਾਂਦਾ ਹੈ। ਰੱਬੀ ਵਿਧਾਨ ਨੂੰ ਸਮਝਣ ਵਾਲੇ ਤਾਂ ਆਪਣੇ ਆਪ ਨੂੰ ਦੋਸ਼ੀ ਠਹਿਰਾਂਦੇ ਹਨ:

**ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥**
**ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥੨੧॥**
*(ਆਸਾ ਮ: ੧, ਪੰਨਾ 433)*

ਅੱਜ ਦੇ ਇਸ ਵਿਗਿਆਨ ਹੇਠ ਆਏ ਮਾਹੌਲ ਵਿਚ ਭਾਗ ਪ੍ਰਾਲਬਧ ਦੀ ਗੱਲ ਕੋਈ ਗੰਭੀਰਤਾ ਨਾਲ ਸੋਚਣ ਨੂੰ ਤਿਆਰ ਨਹੀਂ ਹੈ, ਜਦ ਕਿ ਇਸ ਨੂੰ ਅਤੀ ਗੰਭੀਰਤਾ ਨਾਲ ਸੋਚਣਾ ਚਾਹੀਦਾ ਹੈ। ਅਜੋਕੀ ਤਰਕ ਤਾਂ ਇਹ ਕਹਿੰਦੀ ਹੈ ਕਿ ਪੁਰਸ਼ਾਰਥ ਹੀ ਸਭ ਕੁਛ ਹੈ। ਭਾਵ, ਪ੍ਰਾਲਬਧ ਪਰਮਾਤਮਾ ਅਗਿਆਨਤਾ ਦੀ ਦੇਣ ਹਨ।

ਸੱਚਾਈ ਇਹ ਹੈ ਕਿ ਮਨੁੱਖ ਕੋਲ ਜੋ ਕੁਛ ਵੀ ਹੈ, ਇਹ ਉਸ ਦੀ ਪ੍ਰਾਲਬਧ ਹੈ:

**ਭਾਗ ਉਦਿਮ ਲਬਧੵੰ ਮਾਇਆ... ॥** *(ਸਲੋਕ ਸਹਸਕ੍ਰਿਤੀ, ਪੰਨਾ 1356)*

ਪੁਰਸ਼ਾਰਥ ਤੇ ਭਾਗਾਂ ਨਾਲ ਸੰਸਾਰ ਦੀ ਸੰਪਦਾ ਮਿਲਦੀ ਹੈ। ਉੱਦਮ ਪੁਰਸ਼ਾਰਥ ਇਸ ਵਾਸਤੇ ਕਰਿਆ ਜਾਂਦਾ ਹੈ ਤਾਕਿ ਕੀਤਾ ਹੋਇਆ ਪੁਰਸ਼ਾਰਥ ਸ਼ਾਇਦ ਕਿਸੇ ਭਾਗਾਂ ਨਾਲ ਮੇਲ ਖਾ ਜਾਵੇ।

ਉੱਦਮ ਤੋਂ ਬਿਨਾਂ ਤਾਂ ਆਪਣਾ ਭਾਗ ਪ੍ਰਾਪਤ ਕਰਨਾ ਵੀ ਔਖਾ ਹੈ ਪਰ ਭਾਗਾਂ ਤੋਂ ਬਿਨਾਂ ਮਨੁੱਖ ਦੇ ਉੱਦਮ ਵੀ ਨਿਸਫਲ ਚਲੇ ਜਾਂਦੇ ਹਨ:

**ਕਈ ਕੋਟਿ ਬੈਠਤ ਹੀ ਖਾਹਿ ॥**
**ਕਈ ਕੋਟਿ ਘਾਲਹਿ ਥਕਿ ਪਾਹਿ ॥** *(ਗਉੜੀ ਸੁਖਮਨੀ ਮ: ੫, ਪੰਨਾ 276)*

ਜਿਤਨਾ ਵੱਡਾ ਪ੍ਰਾਲਬਧ ਦਾ ਭਾਂਡਾ ਹੋਵੇ, ਉਤਨੀ ਵਸਤੂ ਪ੍ਰਾਪਤ ਹੋ ਜਾਂਦੀ ਹੈ। ਪ੍ਰਾਲਬਧ ਦਾ ਭਾਂਡਾ ਛੋਟਾ ਹੋਵੇ ਤਾਂ ਵਸਤੂ ਥੋੜੀ ਪ੍ਰਾਪਤ ਹੁੰਦੀ ਹੈ, ਭਾਵੇਂ ਜਗਤ ਵਿਚ ਪਦਾਰਥਾਂ ਦੀ ਥੋੜ ਨਹੀਂ ਹੈ। ਅਕਾਲ ਪੁਰਖ ਨੇ ਜੋ ਕੁਛ ਵੀ ਦਿੱਤਾ ਹੈ, ਜੀਵਾਂ ਦੀ ਪ੍ਰਾਲਬਧ ਦਾ ਭਾਂਡਾ ਵੇਖ ਕੇ ਹੀ ਦਿੱਤਾ ਹੈ। ਇਹਦੀ ਛੋਟੀ ਜਿਹੀ ਘਾਲਣਾ ਬਹੁਤ ਵੱਡੇ ਫਲ ਦੇ ਜਾਂਦੀ ਹੈ ਪਰ ਕਿਸੇ ਦੀ ਬਹੁਤ ਵੱਡੀ ਘਾਲਣਾ ਵੀ ਆਸ਼ਾ ਅਨੁਸਾਰ ਪ੍ਰਫੁੱਲਤ ਨਹੀਂ ਹੁੰਦੀ।

ਪ੍ਰਾਲਬਧ ਨੂੰ ਮੰਨੇ ਬਿਨਾਂ ਮਨੁੱਖ ਨੂੰ ਸਕੂਨ ਨਹੀਂ ਮਿਲ ਸਕਦਾ।

ਬਹੁਤ ਮਿਹਨਤ ਕਰ ਕੇ ਬੀਜ ਬੋਇਆ ਤੇ ਪੱਕੀ ਫ਼ਸਲ 'ਤੇ ਗੜਾ ਪੈ ਗਿਆ। ਹੱਥ ਦੇ ਵਿਚ ਆਂਵਦੀ ਹੋਈ ਵਸਤੂ ਦਾ ਦੂਰ ਨਾ ਜਾਣਾ, ਨਾ ਮਿਲਣਾ, ਇਹ ਸਭ ਭਾਗਾਂ ਦੀ ਖੇਡ ਹੈ:

*ਕਿਸਮਤ ਕੀ ਬਾਤ ਦੇਖੀਏ ਟੂਟੀ ਕਹਾਂ ਕਮਦ,*
*ਦੋ ਚਾਰ ਹਾਥ ਜਬ ਕਿ ਲਬਿ ਬਾਮ ਰਹਿ ਗਿਆ।*

ਕੋਈ ਸਿਰਫ਼ ਇਕ ਪਲ ਰੋਇਆ ਹੈ ਤੇ ਹਜ਼ਾਰਾਂ ਹੰਝੂ ਪੂੰਝਣ ਵਾਲੇ ਆ ਗਏ, ਤੇ ਕੋਈ ਸਾਰੀ ਜ਼ਿੰਦਗੀ ਰੋਇਆ ਹੈ, ਪਰ ਕਿਸੇ ਨੇ ਪੁੱਛਿਆ ਤਕ ਨਹੀਂ:

*ਕਿਸੀ ਕੇ ਏਕ ਆਂਸੂ ਪਰ ਹਜ਼ਾਰੋਂ ਦਿਲ ਤੜਪਤੇ ਹੈਂ,*
*ਕਿਸੀ ਕਾ ਉਮਰ ਭਰ ਰੋਨਾ ਯੂੰਹੀਂ ਬੇਕਾਰ ਜਾਤਾ ਹੈ।*

ਕਰਮ ਮਨੁੱਖ ਦੇ ਹੱਥਾਂ ਵਿਚ ਹੈ—ਫਲ ਨਹੀਂ ਹੈ। ਅਗਰ ਫਲ ਵੀ ਮਨੁੱਖ ਦੇ ਹੱਥਾਂ ਵਿਚ ਹੁੰਦਾ ਤਾਂ ਫਿਰ ਮਨੁੱਖ ਹਰ ਤਰ੍ਹਾਂ ਨਾਲ ਫਲੀਭੂਤ ਹੁੰਦਾ। ਸੋ ਫਲ ਇਸ ਦੇ ਹੱਥਾਂ ਵਿਚ ਨਹੀਂ, ਯਾ ਫਲ ਤਕ ਇਸ ਦੇ ਹੱਥ ਅੱਪੜ ਸਕਣ—ਇਹ ਸਮਰੱਥਾ ਨਹੀਂ:

**ਇਸ ਕੈ ਹਾਥਿ ਹੋਇ ਤਾ ਸਭੁ ਕਿਛੁ ਲੇਇ॥**
**ਜੋ ਤਿਸੁ ਭਾਵੈ ਸੋਈ ਕਰੇਇ॥** *(ਗਉੜੀ ਸੁਖਮਨੀ ਮ: ੫, ਪੰਨਾ 277)*

ਅਗਰ ਸੂਰਜ ਹੀ ਨਾ ਖਿੜੇ ਤਾਂ ਕੰਵਲ ਦੇ ਫੁੱਲ ਕਿਸ ਤਰ੍ਹਾਂ ਨਾਲ ਖਿੜ ਸਕਦੇ ਹਨ। ਭਾਵੇਂ ਕਮਲ ਖਿੜਨਾ ਚਾਹੁੰਦਾ ਹੈ ਤੇ ਖਿੜਨ ਦੀ ਪੂਰੀ ਸਮਰੱਥਾ ਵੀ ਹੈ, ਪਰ ਸੂਰਜ ਤੋਂ ਬਿਨਾਂ ਖਿੜ ਨਹੀਂ ਸਕੇਗਾ। ਹਰ ਮਨੁੱਖ ਦੇ ਦਿਮਾਗ਼ ਵਿਚ ਅਜੂਬੇ ਹਨ, ਪਰ ਇਨ੍ਹਾਂ ਅਜੂਬਿਆਂ ਨੂੰ ਅਮਲੀ ਰੂਪ ਦੇਣ ਲਈ ਵਸੀਲੇ ਚਾਹੀਦੇ ਹਨ ਤੇ ਵਸੀਲਿਆਂ ਦੇ ਉਪਲਬਧ ਨਾ ਹੋਣ ਕਰਕੇ ਅਜੂਬੇ ਦਿਮਾਗ਼ ਵਿਚ ਹੀ ਰਹਿ ਜਾਂਦੇ ਹਨ:

*ਦੁਨੀਆ ਮੇਂ ਕੁਛ ਐਸੇ ਭੀ ਕੰਵਲ ਹੋਤੇ ਹੈਂ,*
*ਖਿਲਤੇ ਨਹੀਂ ਪਰ ਵਕਤਿ ਉਜਲ ਹੋਤੇ ਹੈਂ।*
*ਯੇ ਬਾਤ ਜੁਦਾ ਹੈ ਕਿ ਵੁਹ ਤਾਮੀਰ ਨਾ ਹੋਂ,*
*ਹਰ ਜ਼ਿਹਨ ਮੇਂ ਕੁਛ ਤਾਜਿ-ਮਹਿਲ ਹੋਤੇ ਹੈਂ।*

ਸਾਡੀ ਝੋਲੀ ਜਿਤਨੀ ਹੋਵੇਗੀ, ਉਤਨੀ ਵਸਤੂ ਮਿਲ ਜਾਵੇਗੀ। ਅਗਰ ਮਨੁੱਖ ਆਪਣੀ ਝੋਲੀ ਪਾਤ੍ਰਤਾ ਵੱਡੀ ਕਰਦਾ ਜਾਵੇ ਤਾਂ ਵੱਡੀਆਂ ਦਾਤਾਂ ਵੀ ਇਸ ਦੀ ਝੋਲੀ ਪੈ ਸਕਦੀਆਂ ਹਨ ਤੇ ਜ਼ਿਹਨ ਵਿਚ ਉਕਰੇ ਹੋਏ ਤਾਜ ਮਹੱਲ ਬਾਹਰ ਪ੍ਰਗਟ ਕਰ ਸਕਦਾ ਹੈ। ਆਪਣੀ ਝੋਲੀ ਨੂੰ ਵੱਡੀ ਕਰਨ ਦਾ ਵਿਚਾਰ ਹਰ ਵਕਤ ਕਰ ਤੇ ਕਿਸੇ 'ਤੇ ਦੋਸ਼ ਨਾ ਦੇ, ਆਪਣੀ ਘਾਟ ਲਈ:

**ਰੋਸੁ ਨ ਕਾਹੂ ਸੰਗ ਕਰਹੁ ਆਪਨ ਆਪੁ ਬੀਚਾਰਿ॥** *(ਪੰਨਾ 259)*

ਮਨੁੱਖੀ ਤਨ ਵੀ ਕਰਤੇ ਪੁਰਖ ਵੱਲੋਂ ਮਿਲੀ ਇਕ ਵੱਡੀ ਸੌਗ਼ਾਤ ਹੈ। ਫਿਰ ਸਤਿਸੰਗ ਦਾ ਉਪਲਬਧ ਹੋਣਾ ਵੀ ਵੱਡੇ ਭਾਗਾਂ ਦਾ ਹਿੱਸਾ ਹੈ। ਮਨੁੱਖੀ ਤਨ ਤੇ ਸਤਿਸੰਗ ਦੇ ਆਸਰੇ ਵਿਧਾਤਾ ਅਕਾਲ ਪੁਰਖ ਨੂੰ ਮਿਲਿਆ ਜਾ ਸਕਦਾ ਹੈ।

ਇਸ ਦ੍ਰਿਸ਼ਟੀ ਨਾਲ ਤੱਕਿਆ ਜਾਵੇ ਤਾਂ ਹਰ ਇਕ ਮਨੁੱਖ ਵਡਭਾਗੀ ਹੈ। ਆਪਣੇ ਭਾਗ ਨੂੰ ਨਾ ਸਮਝਣ ਕਰਕੇ ਰੋਜ਼ ਮਨੁੱਖ ਆਪਣੇ ਆਪ ਨੂੰ ਅਭਾਗਾ ਸਮਝ ਲੈਂਦਾ ਹੈ ਤੇ ਆਪਣਾ ਗ਼ਮ ਦੁਖ ਵਧਾ ਲੈਂਦਾ ਹੈ। ਦੁਖ ਵਿਚ ਤਾਂ ਗਿਲੇ ਹੀ ਨਿਕਲਣਗੇ। ਸੋ ਦੁਖੀ ਚਿੱਤ ਧਾਰਮਿਕ ਨਹੀਂ ਹੋ ਸਕਦਾ। ਜੈਸੇ ਜੈਸੇ ਕੋਈ ਆਪਣੇ ਭਾਗ ਭਾਵ ਮਨੁੱਖੀ ਤਨ ਦੀ ਮਹਾਨਤਾ ਨੂੰ ਸਮਝਦਾ ਹੈ ਤੇ ਇਸ ਤਨ ਦਾ ਹਰ ਪੱਖੋਂ ਪ੍ਰਯੋਗ ਕਰਦਾ ਹੈ ਤੇ ਦਿਨ ਰਾਤ ਪ੍ਰਭੂ ਸ਼ੁਕਰਾਨੇ ਵਿਚ ਜੀਵਨ ਬਤੀਤ ਕਰਦਾ ਹੈ, ਉਹ ਬਹੁਤ ਵੱਡੇ ਭਾਗਾਂ ਵਾਲਾ ਹੋ ਜਾਂਦਾ ਹੈ:

**ਬਡਭਾਗੀ ਤਿਹ ਜਨ ਕਉ ਜਾਨਹੁ ਜੋ ਹਰਿ ਕੇ ਗੁਨ ਗਾਵੈ॥**
**ਜਨਮ ਜਨਮ ਕੇ ਪਾਪ ਖੋਇ ਕੈ ਫੁਨਿ ਬੈਕੁੰਠਿ ਸਿਧਾਵੈ॥**

*(ਰਾਮਕਲੀ ਮ: ੯, ਪੰਨਾ 901)*

# ਵ੍ਯਾਪਾਰ

ਵਾਪਾਰ ਕਰਨ ਦੀ ਰੁਚੀ ਮਨੁੱਖ ਅੰਦਰ ਜਮਾਂਦਰੂ ਹੈ। ਮਨੁੱਖੀ ਜ਼ਿੰਦਗੀ ਦਾ ਜ਼ਿਆਦਾ ਵਿਸਥਾਰ ਵਾਪਾਰ 'ਤੇ ਖੜ੍ਹਾ ਹੈ। ਵਾਪਾਰ ਵਿਚ ਉੱਨਤ ਦੇਸ਼, ਕੌਮ ਤੇ ਮਨੁੱਖ ਹਰ ਪਹਿਲੂ ਦੇ ਵਿਚ ਅੱਗੇ ਹੁੰਦੇ ਹਨ। ਵਾਪਾਰ ਵਿਚ ਪਹਿਲੇ ਆਪਣੀ ਕੁਛ ਪੂੰਜੀ ਖ਼ਰਚ ਕਰਨੀ ਪੈਂਦੀ ਹੈ ਤਾਂ ਹੀ ਉੱਨਤੀ ਪ੍ਰਾਪਤ ਹੁੰਦੀ ਹੈ। ਅਕਾਲ ਪੁਰਖ ਨੇ ਪੂੰਜੀ ਤਾਂ ਸਭ ਨੂੰ ਬਖ਼ਸ਼ਿਸ਼ ਕੀਤੀ ਹੈ ਔਰ ਪੂੰਜੀ ਹੈ ਸੁਆਸ। ਸੁਆਸਾਂ ਦੀ ਪੂੰਜੀ ਨਾਲ ਕੁਦਰਤ ਨੇ ਹਰ ਇਕ ਨੂੰ ਮਾਲਾ-ਮਾਲ ਕੀਤਾ ਹੈ :

**ਪਾਪੁ ਪੁੰਨੁ ਦੁਇ ਬੈਲ ਬਿਸਾਹੇ ਪਵਨੁ ਪੂਜੀ ਪਰਗਾਸਿਓ ॥**

*(ਗਉੜੀ ਕਬੀਰ ਜੀ, ਪੰਨਾ 333)*

ਜ਼ਿੰਦਗੀ ਦੀ ਮੂਲ ਪੂੰਜੀ ਸੁਆਸ ਹਨ ਤੇ ਸੁਆਸਾਂ ਨਾਲ ਹੀ ਸੰਸਾਰ ਨਾਲ ਸੰਬੰਧ ਜੁੜਿਆ ਹੈ। ਜਿਸ ਨੇ ਸੁਆਸ ਸੁਆਸ ਨਾਮ ਜਪਿਆ ਹੈ, ਉਸ ਨੇ ਪ੍ਰਭੂ ਵੱਲੋਂ ਮਿਲੀ ਪੂੰਜੀ ਨੂੰ ਸੰਭਾਲਿਆ ਹੈ ਤੇ ਬੰਦਗੀ ਕਰਕੇ ਰੱਬੀ ਗੁਣ ਵਿਹਾਝੇ ਹਨ :

**ਦਮਿ ਦਮਿ ਸਦਾ ਸਮ੍ਹਾਲਦਾ ਦੰਮੁ ਨ ਬਿਰਥਾ ਜਾਇ ॥**

*(ਬਿਹਾਗੜੇ ਕੀ ਵਾਰ, ਮ: ੩, ਪੰਨਾ 556)*

ਭਾਈ ਨੰਦ ਲਾਲ ਜੀ ਦਾ ਫ਼ੁਰਮਾਨ ਹੈ ਕਿ ਜਿਹੜਾ ਦਮ ਉਸ ਅਕਾਲ ਪੁਰਖ ਦੀ ਯਾਦ ਤੋਂ ਬਿਨਾਂ ਲੰਘ ਜਾਂਦਾ ਹੈ, ਉਸ ਗੁਜ਼ਰ ਚੁੱਕੇ ਸੁਆਸ ਦਾ ਮੈਨੂੰ ਬਹੁਤ ਅਫ਼ਸੋਸ ਹੁੰਦਾ ਹੈ। ਪੂੰਜੀ ਜ਼ਾਇਆ ਹੋਣ 'ਤੇ ਦੁਖ ਦਾ ਹੋਣਾ ਲਾਜ਼ਮੀ ਹੈ।

*ਬ.ਗੈਰ ਅਜ਼ ਯਾਦਿ ਖ਼ੁਦਾ ਦਮ ਕਿ ਗੁਜ਼ਸ਼ਤ।*
*ਅਲਗਿਆਜ਼ ਅਜ਼ .ਗ.ਫਲਤੇ ਮਾ ਅਲਗਿਆਜ਼।*

ਸੰਸਾਰ ਵਿਚ ਇਕ ਅਸਚਰਜ ਘਟਨਾ ਘਟ ਰਹੀ ਹੈ, ਜੋ ਬਾਹਰ ਦੇ ਵਾਪਾਰ ਵਿਚ ਸਫਲ ਹਨ, ਉਹ ਅੰਦਰ ਦੇ ਵਾਪਾਰ ਭਾਵ ਧਰਮ ਨਾਮ-ਰਸ ਖੱਟਣ ਵਿਚ ਅਸਮਰੱਥ ਰਹੇ ਹਨ ਤੇ ਜੋ ਨਾਮ ਦੀ ਦੌਲਤ ਪ੍ਰਾਪਤ ਕਰ ਸਕੇ, ਉਹ ਬਾਹਰੋਂ

ਸੰਪੰਨ ਨਾ ਹੋ ਸਕੇ। ਇਸ ਤਰ੍ਹਾਂ ਜਗਤ ਵਿਚ ਸੰਤੁਲਨ ਪੈਦਾ ਨਾ ਹੋ ਸਕਿਆ। ਵਸਤੂਆਂ ਦਾ ਵਾਪਾਰ ਕਰ ਕੇ ਧਨ ਕਿਵੇਂ ਕਮਾਈਦਾ ਹੈ, ਇਹ ਜਾਚ ਬਹੁਤਿਆਂ ਨੂੰ ਆ ਗਈ ਹੈ। ਜਗਤ ਵਿਚ ਛੋਟੇ ਤੇ ਵੱਡੇ ਵਾਪਾਰੀ ਲੱਖਾਂ ਦੀ ਗਿਣਤੀ ਵਿਚ ਹਨ। ਪਰ ਰੱਬੀ ਗੁਣ ਤੇ ਨਾਮ ਕਿਵੇਂ ਵਿਹਾਝਣਾ ਹੈ, ਇਹ ਜਾਚ ਅਜੇ ਵੀ ਮਨੁੱਖ ਨੂੰ ਨਹੀਂ ਆਈ। ਇਸ ਵਾਸਤੇ ਜਿਤਨੇ ਧਨ ਦੇ ਵਾਪਾਰੀ ਤੇ ਧਨਵਾਨ ਦਿਖਾਈ ਦੇਂਦੇ ਹਨ, ਉਤਨੇ ਨਾਮ ਦੇ ਵਾਪਾਰੀ ਭਗਤ-ਜਨ ਨਹੀਂ ਦਿਖਾਈ ਦੇਂਦੇ।

ਪਰਮਾਤਮਾ ਦਾ ਨਾਮ ਵਡਮੁੱਲਾ ਹੈ, ਤੇ ਉਸ ਦਾ ਵਾਪਾਰ ਤਾਂ ਮਾਨੋ ਹੀਰਿਆਂ ਦਾ ਵਾਪਾਰ ਹੈ, ਤੇ ਨਾਮ ਦਾ ਵਾਪਾਰ ਕਰਨ ਵਾਲਾ ਵਾਪਾਰੀ ਵੀ ਮਹਾਨ ਹੈ, ਵਡਮੁੱਲਾ ਹੈ:

**ਅਮੁਲ ਗੁਣ ਅਮੁਲ ਵਾਪਾਰ॥**
**ਅਮੁਲ ਵਾਪਾਰੀਏ ਅਮੁਲ ਭੰਡਾਰ॥** *(ਜਪੁਜੀ)*

ਧੰਨ ਹਨ ਉਹ ਮਨੁੱਖ ਜੋ ਨਾਮ ਦਾ ਵਾਪਾਰ ਕਰਦੇ ਹਨ।

**ਧੰਨੁ ਵਾਪਾਰੀ ਨਾਨਕਾ ਜਿਸੁ ਗੁਰਮੁਖਿ ਨਾਮੁ ਅਧਾਰੁ॥** *(ਪੰਨਾ 650)*

ਸਤਿਗੁਰੂ ਜੀ ਨੇ ਸਾਨੂੰ ਧਨ ਤੇ ਧਰਮ ਕਮਾਵਨ ਦਾ ਉਪਦੇਸ਼ ਦਿੱਤਾ ਹੈ ਤਾਕਿ ਅਸੀਂ ਅੰਦਰੋਂ ਬਾਹਰੋਂ ਸੰਪੰਨ ਹੋ ਸਕੀਏ। ਉੱਦਮ ਕਰਨ ਲਈ ਸਾਨੂੰ ਪ੍ਰੇਰਨਾ ਦਿੱਤੀ ਗਈ ਹੈ:

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥**
*(ਸਲੋਕ ਮ: ੫, ਪੰਨਾ 522)*

ਵਾਪਾਰੀ ਜੀਵਨ ਦੇ ਹਰ ਪਹਿਲੂ ਵਿਚ ਉੱਨਤ ਹੋ ਜਾਂਦਾ ਹੈ, ਤਿਵੇਂ ਭਗਤ-ਜਨ ਹਰੀ ਨਾਮ ਦਾ ਵਾਪਾਰ ਕਰਦੇ ਹਨ ਤੇ ਧਾਰਮਿਕ ਰੂਹਾਨੀ ਦੁਨੀਆ ਵਿਚ ਅੱਗੇ ਵਧ ਜਾਂਦੇ ਹਨ:

**ਹਰਿ ਕੇ ਨਾਮ ਕੇ ਬਿਆਪਾਰੀ॥**
**ਹੀਰਾ ਹਾਥਿ ਚੜਿਆ ਨਿਰਮੋਲਕੁ ਛੂਟਿ ਗਈ ਸੰਸਾਰੀ॥**
*(ਕੇਦਾਰਾ ਕਬੀਰ ਜੀ, ਪੰਨਾ 1123)*

ਭਗਤ ਜੀਂਵਦੇ ਤਾਂ ਸੰਸਾਰ ਵਿਚ ਹੀ ਹਨ, ਪਰ ਸੰਸਾਰ ਦੀ ਪਕੜ ਤੋਂ ਉੱਚੇ ਹੋ ਜਾਂਦੇ ਹਨ। ਅਮੋਲਕ ਹੀਰੇ ਦੇ ਮਿਲਦੇ ਹੀ ਸੰਸਾਰ ਦੀਆਂ ਕੌਡੀਆਂ ਦਾ ਮੂਲ ਖ਼ਤਮ ਹੋ ਜਾਂਦਾ ਹੈ।

ਜਿਤਨਾ ਚਲਾਕ, ਬੇਈਮਾਨ ਤੇ ਮੌਕਾ-ਸ਼ਿਨਾਸ ਮਨੁੱਖ ਹੋਵੇਗਾ, ਉਹ ਸੰਸਾਰ ਵਿਚ ਉਤਨੀ ਹੀ ਉੱਨਤੀ ਕਰ ਲੈਂਦਾ ਹੈ, ਅੱਗੇ ਵਧ ਜਾਂਦਾ ਹੈ।

ਵਾਸਤਵਿਕ ਝੂਠੇ ਸੰਸਾਰ ਵਿਚ ਝੂਠ ਤੋਂ ਬਿਨਾਂ ਉੱਨਤੀ ਕਰਨਾ ਹੀ ਕਠਿਨ ਹੈ। ਇਥੇ ਤਾਂ ਸਾਰਾ ਨਿਜ਼ਾਮ ਹੀ ਝੂਠ ਆਸ਼੍ਰਤ ਹੈ:

**ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ॥**

*(ਆਸਾ ਦੀ ਵਾਰ ਮ: ੧, ਪੰਨਾ 470)*

ਪਰ ਸੱਚ ਦਾ ਵਾਪਾਰ ਸਚਿਆਰ ਬਣ ਕੇ ਹੀ ਹੋ ਸਕਦਾ ਹੈ। ਜਦ ਕੋਈ ਸੱਚ ਬੋਲ ਕੇ, ਸੱਚ ਸੁਣ ਕੇ, ਸੱਚ ਨੂੰ ਸੋਚ ਕੇ ਤੇ ਸੱਚ ਨੂੰ ਜਪ ਕੇ ਸਚਿਆਰ ਹੋ ਜਾਂਦਾ ਹੈ ਤਾਂ ਉਸ ਨੂੰ ਸੱਚ ਦੀ ਪ੍ਰਾਪਤੀ ਹੋ ਜਾਂਦੀ ਹੈ। ਸੱਚ ਜਗਤ ਦਾ ਮੂਲ, ਆਨੰਦ ਦਾ ਸੋਮਾ ਤੇ ਖ਼ੁਸ਼ੀਆਂ ਦਾ ਕੇਂਦਰ ਹੈ। ਇਸ ਤਰ੍ਹਾਂ ਦਾ ਵਾਪਾਰ ਕਰਨ ਵਾਲਾ ਵਾਪਾਰੀ ਦਰਗਾਹ ਵਿਚ ਸੁਰਖ਼ਰੂ ਹੋ ਜਾਂਦਾ ਹੈ:

**ਸਚੁ ਵਾਪਾਰੁ ਕਰਹੁ ਵਾਪਾਰੀ॥**
**ਦਰਗਹ ਨਿਬਹੈ ਖੇਪ ਤੁਮਾਰੀ॥** *(ਗਉੜੀ ਸੁਖਮਨੀ ਮ: ੫, ਪੰਨਾ 293)*

# ਕੇਸ ਤੇ ਕੰਘਾ

ਰੂਹਾਨੀ ਦੁਨੀਆ ਨਾਲ ਕੇਸਾਂ ਦਾ ਖ਼ਾਸ ਸੰਬੰਧ ਦਿਖਾਈ ਦੇਂਦਾ ਹੈ, ਤਦੇ ਤਾਂ ਜਗਤ ਦੇ ਸ੍ਰੇਸ਼ਟ ਮਹਾਂਪੁਰਸ਼ ਕੇਸਾਧਾਰੀ ਹਨ। ਸਿਮਰਨ ਕਰ ਕੇ ਜਦ ਵੀ ਕਿਸੇ ਨੂੰ ਥੋੜੀ ਜਿਹੀ ਰਸ ਦੀ ਝਲਕ ਪੈਂਦੀ ਹੈ, ਉਹ ਕੇਸ ਕੱਟਣੇ ਬੰਦ ਕਰ ਦੇਂਦਾ ਹੈ। ਅਵਤਾਰੀ ਪੁਰਸ਼ ਚਾਹੇ ਉਹ ਦੁਨੀਆ ਦੇ ਕਿਸੇ ਕੋਨੇ ਵਿਚ ਪੈਦਾ ਹੋਏ ਹਨ, ਕੇਸਾਧਾਰੀ ਹੋਏ ਹਨ। ਹਿੰਦੁਸਤਾਨੀ ਰਿਸ਼ੀਆਂ ਮੁਨੀਆਂ ਤੋਂ ਛੁੱਟ ਇਸਲਾਮੀ ਤੇ ਈਸਾਈਆਂ ਦੇ ਅਵਤਾਰ, ਪੈਗ਼ੰਬਰ ਤੇ ਸੰਤ ਵੀ ਕੇਸਾਧਾਰੀ ਹੋਏ ਹਨ।

ਅਕਾਲ ਪੁਰਖ ਦੀਆਂ ਦਿੱਤੀਆਂ ਹੋਈਆਂ ਦਾਤਾਂ ਵਿੱਚੋਂ ਕੇਸ ਖ਼ਾਸ ਅਸਥਾਨ ਰੱਖਦੇ ਹਨ।

ਜਦ ਮਨੁੱਖ ਸਿਮਰਨ ਕਰਨ ਬੈਠਦਾ ਹੈ ਤਾਂ ਸ਼ਕਤੀ ਦਾ ਪ੍ਰਵਾਹ ਜੋ ਰੋਮ ਰੋਮ ਵਿਚ ਵਿਆਪਕ ਹੈ, ਮਸਤਕ ਦੀ ਤਰਫ਼ ਚੱਲ ਪੈਂਦਾ ਹੈ। ਇਸ ਵਾਸਤੇ ਮਹਾਂਪੁਰਸ਼ਾਂ ਦੇ ਮਸਤਕ ਕੋਲ ਤਸਵੀਰਾਂ ਵਿਚ ਨੂਰ ਪ੍ਰਕਾਸ਼ ਦਿਖਾਇਆ ਜਾਂਦਾ ਹੈ।

ਸੱਚਾਈ ਇਹ ਹੈ ਕਿ ਸਮਾਧੀ ਵਿਚ ਲੀਨ ਮਹਾਂਪੁਰਸ਼ਾਂ ਦੇ ਮਸਤਕ ਦੇ ਆਲੇ ਦੁਆਲੇ ਜੋ ਇਕ ਪ੍ਰਭਾ-ਮੰਡਲ ਬਣਦਾ ਹੈ, ਉਹ ਇਕ ਅਦ੍ਰਿਸ਼ ਪ੍ਰਕਾਸ਼ ਹੈ ਤੇ ਇਸੇ ਰਸ ਸਮਾਧੀ ਦੇ ਤਲ 'ਤੇ ਪੁੱਜੇ ਹੋਏ ਮਹਾਂਪੁਰਸ਼ਾਂ ਨੂੰ ਇਕ ਦੂਜੇ ਦਾ ਇਹ ਪ੍ਰਭਾ-ਮੰਡਲ ਦਿਖਾਈ ਦੇਂਦਾ ਹੈ। ਬਹੁਤ ਚਿਰਾਂ ਬਾਅਦ ਇਹ ਸਮਝ ਆਈ ਕਿ ਮਸਤਕ ਵਿੱਚੋਂ ਬਹੁਤ ਸਾਰੀ ਊਰਜਾ ਸ਼ਕਤੀ ਛੀਨ ਹੋ ਜਾਂਦੀ ਹੈ, ਨਿਕਲ ਜਾਂਦੀ ਹੈ। ਇਹ ਸ਼ਕਤੀ ਸੀਮਾ ਤੋਂ ਜ਼ਿਆਦਾ ਨਾ ਨਿਕਲੇ, ਕੁਦਰਤ ਨੇ ਕੇਸ ਬਖ਼ਸ਼ੇ ਹਨ। ਸਿਮਰਨ ਕਰਨ ਵਾਲਿਆਂ ਨੂੰ ਜਦ ਤੋਂ ਇਹ ਸਮਝ ਆਈ, ਉਨ੍ਹਾਂ ਨੇ ਆਪਣੀ ਜਾਨ ਤੋਂ ਵੀ ਜ਼ਿਆਦਾ ਕੇਸਾਂ ਦੀ ਰੱਖਿਆ ਕੀਤੀ। ਕਿਸੇ ਨੂੰ ਸ਼ਕਤੀ-ਹੀਨ ਕਰਨਾ ਹੋਵੇ ਤਾਂ ਪੁਰਾਣੇ ਜ਼ਮਾਨੇ ਵਿਚ ਇਹੀ ਸਜ਼ਾ ਦਿੱਤੀ ਜਾਂਦੀ ਸੀ ਕਿ ਉਸ ਦੇ ਕੇਸ ਕੱਟ ਦਿੱਤੇ ਜਾਣ। ਤੇ ਅਕਸਰ ਮਨੁੱਖ ਰੂਹਾਨੀ ਰਸ ਤੇ ਸ਼ਕਤੀ ਤੋਂ ਵਾਂਝਾ ਰਹਿ ਜਾਂਦਾ ਸੀ। ਜਿਤਨੇ ਚਿਰ ਤਕ ਫਿਰ ਲੰਬੇ ਕੇਸ ਨਾ ਹੋਵਣ, ਰਸ ਮਾਨਣਾ ਔਖਾ ਹੋ ਜਾਂਦਾ ਸੀ। ਰਾਜੇ ਜਨਮੇਜੇ ਨੇ ਨਾਰਾਜ਼

ਹੋ ਕੇ ਉਨ੍ਹਾਂ ਤਮਾਮ ਬ੍ਰਾਹਮਣਾਂ ਦੇ ਕੇਸ ਕੱਟ ਦਿੱਤੇ ਸਨ, ਜੋ ਉਸ ਦੇ ਬ੍ਰਹਮ-ਭੋਜ ਵਿਚ ਆਏ ਸਨ। ਇਹ ਬ੍ਰਾਹਮਣ ਬੇ-ਪਰਦ ਮਹਾਰਾਣੀ ਨੂੰ ਵੇਖ ਕੇ ਹੱਸ ਪਏ ਸਨ—ਇਸ ਕਸੂਰ ਵਜੋਂ ਉਨ੍ਹਾਂ ਨੂੰ ਵਕਤੀ ਤੌਰ 'ਤੇ ਰੂਹਾਨੀ ਸ਼ਕਤੀ ਤੋਂ ਹੀਨ ਕੀਤਾ ਜਾਵੇ—ਕੇਸ ਕੱਟ ਦਿੱਤੇ ਗਏ। ਪ੍ਰਾਚੀਨ ਸਮੇਂ ਕਿਸੇ ਦੇ ਕੇਸ ਕੱਟ ਦਿੱਤੇ ਜਾਣ ਤਾਂ ਇਹ ਸੋਗ ਦੀ ਨਿਸ਼ਾਨੀ ਗਿਣੀ ਜਾਂਦੀ ਸੀ। ਭਾਰਤ ਵਿਚ ਅੱਜ ਵੀ ਇਹ ਸ਼ੋਕ ਦੀ ਨਿਸ਼ਾਨੀ ਹੈ। ਜਦ ਕਿਸੇ ਹਿੰਦੂ ਵੀਰ ਦਾ ਸਿਰ ਬਿਲਕੁਲ ਰੋਡ-ਮੋਡ ਗੁੰਮ ਵੇਖਿਆ ਜਾਵੇ ਤਾਂ ਇਹ ਸਮਝਿਆ ਜਾਂਦਾ ਹੈ ਕਿ ਇਸ ਦੀ ਮਾਂ ਯਾ ਪਿਤਾ ਜ਼ਰੂਰ ਅਕਾਲ ਚਲਾਣਾ ਕਰ ਗਿਆ ਹੈ, ਸੋਗ-ਵਿਛੋੜੇ ਦਾ ਚਿੰਨ੍ਹ ਮੰਨਿਆ ਜਾਂਦਾ ਹੈ। ਜਦ ਤੋਂ ਅਧਿਆਤਮਕ ਵਿਕਾਸ ਮਨੁੱਖ ਦੀ ਦੁਨੀਆ ਵਿਚ ਹੋਇਆ ਤਾਂ ਕੇਸਾਂ ਨਾਲ ਪਿਆਰ ਜਾਗ ਪਿਆ। ਕੇਸ ਇਤਨੇ ਕੀਮਤੀ ਹਨ ਤੇ ਇਨ੍ਹਾਂ ਦੀ ਰੱਖਿਆ ਤੇ ਇੱਜ਼ਤ ਲਈ ਗੁਰੂ-ਘਰ ਨੇ ਦਸਤਾਰ ਦੀ ਪ੍ਰਥਾ ਚਲਾਈ। ਪ੍ਰਾਚੀਨ ਕਾਲ ਤੋਂ ਰਾਜੇ, ਮਹਾਰਾਜੇ, ਪੰਡਿਤ, ਪਰੋਹਤ ਦਸਤਾਰ ਸਜਾਉਂਦੇ ਆਏ ਹਨ।

ਜੰਗਲਾਂ ਵਿਚ ਰਹਿੰਦੇ ਤਪੱਸਿਆ ਕਰਨ ਵਾਲੇ ਸਾਧੂਆਂ ਨੂੰ ਇਹ ਔਕੜ ਦਿਸੀ ਤਾਂ ਉਨ੍ਹਾਂ ਨੇ ਕੇਸਾਂ ਨੂੰ ਜਟਾਵਾਂ ਦਾ ਰੂਪ ਦੇ, ਜਟਾਵਾਂ ਦੀ ਹੀ ਦਸਤਾਰ ਬਣਾ ਲਈ। ਪੰਜ ਗਜ਼ ਦਸਤਾਰ ਦੀ ਥਾਂ ਉਨਾਂ ਨੇ ਕੇਸਾਂ ਨੂੰ ਬੋੜ੍ਹ ਦਾ ਦੁੱਧ ਤੇ ਹੋਰ ਵਿਸ਼ੇਸ਼ ਔਸ਼ਧੀਆਂ ਨਾਲ ਲੰਬਾ ਕਰ, ਜਟਾਵਾਂ ਨੂੰ ਹੀ ਦਸਤਾਰ ਦਾ ਰੂਪ ਦੇ ਦਿੱਤਾ। ਦਸਤਾਰ ਤੇ ਕੇਸ ਅਧਿਆਤਮਕ ਮਾਨ-ਸਨਮਾਨ ਦੀ ਨਿਸ਼ਾਨੀ ਬਣ ਗਏ।

ਸ੍ਰੀ ਕ੍ਰਿਸ਼ਨ ਜੀ ਦੇ ਗੁਰੂ-ਭਾਈ ਸੁਦਾਮਾ ਜਦ ਅਤਿਅੰਤ ਗ਼ਰੀਬੀ ਦੀ ਜਕੜ ਵਿਚ ਆਏ ਤੇ ਆਪਣੀ ਘਰ ਵਾਲੀ ਦੀ ਪ੍ਰੇਰਨਾ ਨਾਲ ਸ੍ਰੀ ਕ੍ਰਿਸ਼ਨ ਨੂੰ ਮਿਲਣ ਲਈ ਜਦ ਦਵਾਰਕਾ ਪੁੱਜੇ ਤਾਂ ਦੁਆਰ-ਪਾਲ ਨੇ ਬੂਹੇ 'ਤੇ ਹੀ ਰੋਕ ਦਿੱਤਾ, ਕਿਉਂਕਿ ਦੁਆਰ-ਪਾਲ ਤਾਂ ਸਿਰਫ਼ ਤਨ ਵੇਖ ਰਿਹਾ ਸੀ। ਤਨ ਅਤਿਅੰਤ ਗ਼ਰੀਬੀ ਦਾ ਨਮੂਨਾ ਸੀ।

ਜਦ ਸੁਦਾਮੇ ਨੇ ਕਿਹਾ ਕਿ ਮੈਂ ਸ੍ਰੀ ਕ੍ਰਿਸ਼ਨ ਦਾ ਬਾਲ-ਸਖਾ ਮਿੱਤਰ ਤੇ ਗੁਰੂ-ਭਾਈ ਹਾਂ, ਤੂੰ ਮੈਨੂੰ ਅੰਦਰ ਜਾਣ ਦੇ ਜਾਂ ਤੂੰ ਅੰਦਰ ਸ੍ਰੀ ਕ੍ਰਿਸ਼ਨ ਜੀ ਨੂੰ ਜਾ ਕੇ ਦੱਸ ਕਿ ਤੁਹਾਡਾ ਬਾਲ-ਸਖਾ ਮਿੱਤਰ ਆਇਆ ਹੈ। ਬਹੁਤ ਤਰਲੇ ਕਰਨ 'ਤੇ ਦੁਆਰ-ਪਾਲ ਰਾਜ਼ੀ ਹੋਇਆ ਔਰ ਉਸ ਨੇ ਜਾ ਕੇ ਅੰਦਰ ਬੇਨਤੀ ਕੀਤੀ ਤਾਂ ਸ੍ਰੀ ਕ੍ਰਿਸ਼ਨ ਜੀ ਨੇ ਪੁੱਛਿਆ ਕਿ ਉਸ ਦੀ ਵੇਸ ਭੂਸ਼ਾ ਕੀ ਹੈ ਤੇ ਉਸ ਦਾ ਨਾਮ ਕੀ ਹੈ ? ਉਸ ਜ਼ਮਾਨੇ ਵੇਸ ਭੂਸ਼ਾ ਤੋਂ ਪਤਾ ਚੱਲ ਜਾਂਦਾ ਸੀ ਕਿ ਸਾਧੂ ਹੈ, ਗ੍ਰਿਹਸਤੀ ਹੈ, ਯਾ ਖੱਤਰੀ, ਬ੍ਰਾਹਮਣ, ਵੈਸ਼ ਹੈ ਕਿਉਂਕਿ ਹਰ ਵਰਣ ਦੀ

ਆਪਣੀ ਪੌਸ਼ਾਕ ਸੀ ਤੇ ਪੌਸ਼ਾਕ ਤੋਂ ਪਤਾ ਚੱਲ ਜਾਂਦਾ ਸੀ। ਰੂਹਾਨੀ ਰਸ ਵਿਚ ਜੀਵਨ ਵਾਲਾ ਵਿਦਵਾਨ ਸਿਰ 'ਤੇ ਦਸਤਾਰ ਲਾਜ਼ਮੀ ਸਜਾਂਦਾ ਸੀ। ਦੁਆਰ-ਪਾਲ ਨੇ ਜੋ ਸ੍ਰੀ ਕ੍ਰਿਸ਼ਨ ਜੀ ਨੂੰ ਦੱਸਿਆ, ਉਹ ਕਵੀ ਨਰੋਤਮ ਜੀ ਨੇ ਇਸ ਤਰ੍ਹਾਂ ਲਿਖਿਆ ਹੈ ਕਿ ਹੇ ਭਗਵਾਨ! ਉਸ ਦੇ ਸਿਰ 'ਤੇ ਦਸਤਾਰ ਨਹੀਂ, ਤਨ 'ਤੇ ਝੱਗਾ ਤੇ ਪੈਰਾਂ ਵਿਚ ਜੁੱਤੀ ਨਹੀਂ ਤੇ ਭਗਵਨ! ਉਹ ਆਪਣਾ ਨਾਮ ਸੁਦਾਮਾ ਦੱਸਦਾ ਹੈ:

*ਸੀਸ ਪਗਾ ਨ ਝਗਾ ਤਨ ਪੈ ਪ੍ਰਭ ਜਾਨੇ ਕਹਿ ਆਇ ਬਸੈ ਕਹਿ ਗਾਮਾ।*
*ਧੋਤੀ ਫਟੀ ਸੀ ਲਟੀ ਦੁਪਟੀ ਪੈਰ ਪਾਹਨ ਕੀ ਨਹੀਂ ਸਾਮਾ।*
*ਦੁਆਰ ਖਰੌ ਦ੍ਵਿਜ ਦੁਰਬਲ ਭੇਖ ਰਹਿਓ ਚਖ ਸਿਓ ਬਸੁਧਾ ਅਭਰਾਮਾ।*
*ਪੂਛਤ ਦੀਨ ਦਿਆਲ ਕੌ ਧਾਮ, ਬਤਾਵਤ ਅਪਨੋ ਨਾਮ ਸੁਦਾਮਾ।*

ਸਾਢੇ ਤਿੰਨ ਹਜ਼ਾਰ ਸਾਲ ਪੁਰਾਣੀ ਘਟਨਾ ਉਹ ਇਸ ਦਸਤਾਰ ਦਾ ਜ਼ਿਕਰ ਇਸ ਗੱਲ ਦਾ ਸਬੂਤ ਹੈ ਕਿ ਦਸਤਾਰ ਸ੍ਰੀ ਕ੍ਰਿਸ਼ਨ ਜੀ ਦੇ ਵਕਤ ਵੀ ਰੂਹਾਨੀ ਮਾਨ-ਸਨਮਾਨ ਦਾ ਚਿੰਨ੍ਹ ਸੀ।

ਸਿਰ ਦੇ ਕੇਸ ਤਾਂ ਰੂਹਾਨੀ ਰਸ ਦੀ ਰੱਖਿਆ ਵਾਸਤੇ ਹਨ ਪਰ ਪੁਰਸ਼ ਦੇ ਮੁੱਖੜੇ 'ਤੇ ਜੋ ਦਾੜ੍ਹੀ ਆਂਵਦੀ ਹੈ ਇਸ 'ਤੇ ਤਰਕ ਹੋ ਸਕਦੀ ਹੈ। ਅਕਾਲ ਪੁਰਖ ਨੇ ਸਾਰੀ ਜੀਵ-ਸ਼੍ਰੇਣੀ ਨਰ ਤੇ ਮਦੀਨ ਵਿਚ ਵੰਡੀ ਹੋਈ ਹੈ ਤੇ ਇਨ੍ਹਾਂ ਦੋਹਾਂ ਦੇ ਪਹਿਚਾਣ-ਚਿੰਨ੍ਹ ਵੀ ਕਰਤਾ ਪੁਰਖ ਨੇ ਰੱਖੇ ਹਨ। ਪਹਿਚਾਣ ਚਿਹਰੇ ਤੋਂ ਹੁੰਦੀ ਹੈ ਅਤੇ ਅਗਰ ਚਿਹਰੇ ਤੋਂ ਪੁਰਸ਼ ਦਾੜ੍ਹੀ ਇਕ ਪਾਸੇ ਕਰ ਲਵੇ ਤਾਂ ਪੈਂਹਿਚਾਣ ਮੁਸ਼ਕਿਲ ਹੋ ਜਾਂਦੀ ਹੈ। ਯੂਰਪ ਵਿਚ ਤਾਂ ਪਹਿਚਾਣ ਬਹੁਤ ਹੀ ਮੁਸ਼ਕਿਲ ਹੈ, ਜਿਥੇ ਇਸਤਰੀ ਪੁਰਸ਼ ਕਪੜੇ ਵੀ ਇੱਕੋ ਜਿਹੇ ਪਹਿਨਣ ਲੱਗ ਪਏ ਹਨ।

ਸਰੀਰਕ ਤੌਰ 'ਤੇ ਤਾਂ ਅਕਾਲ ਪੁਰਖ ਨੇ ਮਦੀਨ ਨਾਲੋਂ ਨਰ ਨੂੰ ਜ਼ਿਆਦਾ ਖ਼ੂਬਸੂਰਤ ਬਣਾਇਆ ਹੈ।

ਜਿਤਨਾ ਸੁੰਦਰ ਮੋਰ ਹੈ, ਮੋਰਨੀ ਉਤਨੀ ਸੁੰਦਰ ਨਹੀਂ ਹੈ। ਸ਼ੇਰ ਵਿਚ ਜੋ ਖ਼ੂਬਸੂਰਤੀ ਹੈ, ਉਸ ਦੇ ਸਾਹਮਣੇ ਸ਼ੇਰਨੀ ਫ਼ਿੱਕੀ ਪੈ ਜਾਂਦੀ ਹੈ। ਨਰ ਚਿੜਾ ਤੇ ਤੋਤਾ ਮਦੀਨ ਨਾਲੋਂ ਜ਼ਿਆਦਾ ਖ਼ੂਬਸੂਰਤ ਹੈ। ਮੁਰਗ਼ੇ ਦੇ ਸਾਹਮਣੇ ਮੁਰਗ਼ੀ ਬਿਲਕੁਲ ਹੀਨ ਦਿਖਾਈ ਦੇਂਦੀ ਹੈ।

ਕੁਦਰਤ ਨੇ ਨਰ ਨੂੰ ਜ਼ਿਆਦਾ ਸ਼ਿੰਗਾਰਿਆ ਹੈ। ਪੁਰਸ਼ ਦਾ ਦਾੜ੍ਹਾ ਕੁਦਰਤ ਦਾ ਦਿੱਤਾ ਹੋਇਆ ਸੁਹੱਪਣ ਹੈ, ਪਰ ਮਨੁੱਖੀ ਮਨ ਵਿਚ ਇਕ ਐਸੀ ਧਾਰਨਾ ਹੈ ਕਿ ਇਸ ਨੂੰ ਖਿੱਚ-ਕਸ਼ਿਸ਼ ਵਿਪਰੀਤ ਵਿਚ ਹੀ ਹੁੰਦੀ ਹੈ। ਇਸ ਵਾਸਤੇ ਪੁਰਸ਼ ਨੂੰ ਨਾਰੀ ਵਿਚ ਸੁੰਦਰਤਾ ਦਿਖਾਈ ਦੇਂਦੀ ਹੈ। ਇਸ ਮਾਨਸਿਕ ਧਾਰਨਾ ਹੇਠ ਮਨੁੱਖ ਨੇ ਆਪਣੀ ਦਾੜ੍ਹੀ ਨੂੰ ਤ੍ਰਾਸ਼ ਕੇ ਚਿਹਰਾ ਇਸਤਰੀ ਵਰਗਾ ਕਰ

ਲਿਆ, ਪਰ ਇਸਤਰੀ ਨੂੰ ਵੀ ਵਿਪਰੀਤ ਵਿਚ ਭਾਵ ਪੁਰਸ਼ ਵਿਚ ਕਸ਼ਿਸ਼ ਸੀ ਤਾਂ ਉਸ ਨੇ ਆਪਣਾ ਚਿਹਰਾ ਗਹਿਣਿਆਂ, ਪਾਊਡਰ, ਸੁਰਖ਼ੀ ਇਤਿ ਆਦਿਕ ਨਾਲ ਸੰਵਾਰਨਾ ਸ਼ੁਰੂ ਕੀਤਾ ਤੇ ਅੱਜ ਦੁਨੀਆ ਵੀਹ ਫ਼ੀਸਦੀ ਦੌਲਤ, ਸੁੰਦਰਤਾ ਪ੍ਰਸਾਧਨ 'ਤੇ ਖ਼ਰਚ ਹੋ ਰਹੀ ਹੈ। ਦਰ-ਅਸਲ ਨਾਰੀ ਦਾ ਸ਼ਿੰਗਾਰ ਉਸ ਦੀ ਲੱਜਾ, ਧੀਰਜਤਾ ਤੇ ਸਹਿਨਸ਼ੀਲਤਾ ਹੋਣਾ ਹੈ। ਰੱਬ ਵੱਲੋਂ ਮਾਂ ਹੋਣਾ ਇਕ ਖ਼ਾਸ ਸੌਗਾਤ ਇਸਤਰੀ ਨੂੰ ਮਿਲੀ ਹੋਈ ਹੈ। ਪੁਰਸ਼ ਦੀ ਮਹਿਮਾ ਬੀਰ-ਰਸ ਗਿਆਨ ਵਿਚਾਰ ਵਿਚ ਹੈ ਤੇ ਕੁਦਰਤ ਨੇ ਇਸ ਦਾੜ੍ਹੀ ਦਾ ਸ਼ਿੰਗਾਰ ਆਪ ਪ੍ਰਦਾਨ ਕੀਤਾ ਹੈ।

ਕੁਦਰਤ ਦੇ ਦਿੱਤੇ ਮਾਨ ਦਾੜ੍ਹੀ ਨੂੰ ਜਦ ਮਨੁੱਖ ਨੇ ਤਲਾਂਜਲੀ ਦਿੱਤੀ ਤਾਂ ਬਾਕੀ ਗੁਣਾਂ ਨੂੰ ਵੀ ਪ੍ਰਾਪਤ ਕਰਨ ਵਿਚ ਅਸਮਰਥ ਹੋ ਗਿਆ ਤੇ ਇਸਤਰੀ ਨੇ ਜਦ ਦਾ ਮਾਂ ਬਣਨਾ ਇਕ ਬੋਝ ਸਮਝਿਆ ਹੈ, ਉਸ ਦਿਨ ਤੋਂ ਬਾਕੀ ਗੁਣਾਂ ਤੋਂ ਵੀ ਖ਼ਾਲੀ ਹੋ ਗਈ ਹੈ।

ਇਸਤਰੀ ਵਿਚ ਭਾਵੁਕਤਾ ਜ਼ਿਆਦਾ ਹੋਣ ਕਰਕੇ ਸਿਮਰਨ ਤੋਂ ਇਹ ਬਹੁਤ ਛੇਤੀ ਰਸ ਪ੍ਰਾਪਤ ਕਰ ਸਕਦੀ ਹੈ। ਇਸ ਤਰ੍ਹਾਂ ਦੀ ਅਕਾਲ ਪੁਰਖ ਵੱਲੋਂ ਵਿਸ਼ੇਸ਼ ਬਖ਼ਸ਼ਿਸ਼ ਹੋਣ ਕਰਕੇ ਇਸਤਰੀ ਨੂੰ ਦਸਤਾਰ ਦੀ ਲੋੜ ਨਹੀਂ ਭਾਸੀ ਯਾ ਕੇਸਾਂ ਨੂੰ ਜਟਾਵਾਂ ਦੀ ਸ਼ਕਲ ਦੇਣ ਦੀ ਇਸ ਨੂੰ ਲੋੜ ਮਹਿਸੂਸ ਨਾ ਹੋਈ, ਕਿਉਂਕਿ ਇਸਤਰੀ ਆਪਣੀ ਭਾਵੁਕਤਾ ਨਾਲ ਰੱਬੀ ਰਸ ਨੂੰ ਸੰਜੋ ਰੱਖਣ ਵਿਚ ਸਮਰੱਥ ਹੈ। ਪੁਰਸ਼ ਨੇ ਆਪਣਾ ਸਿਰ ਮੈਦਾਨਿ-ਜੰਗ ਵਿਚ ਵੀ ਬਚਾਣਾ ਸੀ ਤੇ ਰੱਬੀ ਰਸ, ਜੋ ਸਿਮਰਨ ਨਾਲ ਮਿਲਿਆ ਹੈ, ਇਸ ਨੂੰ ਵੀ ਸੰਗ੍ਰਹਿ ਕਰਨਾ ਸੀ—ਕੇਸਾਂ ਦੇ ਨਾਲ ਦਸਤਾਰ ਦੀ ਲੋੜ ਪਈ। ਗੁਰਮਤਿ ਤੇ ਸਨਾਤਨੀ ਰਿਸ਼ੀਆਂ ਤੋਂ ਇਲਾਵਾ ਇਸਲਾਮ ਦੇ ਪੈਗ਼ੰਬਰ ਮੁਹੰਮਦ ਸਾਹਿਬ ਵੀ ਦਾੜ੍ਹੀ ਕੇਸ ਤੇ ਸਿਰ 'ਤੇ ਦਸਤਾਰ ਸਜਾਂਦੇ ਸਨ। ਈਰਾਨ ਵਿਚ ਮੁਹੰਮਦ ਸਾਹਿਬ ਤੇ ਹਜ਼ਰਤ ਅਲੀ ਦੀਆਂ ਤਸਵੀਰਾਂ ਜੋ ਥਾਂ ਥਾਂ 'ਤੇ ਟੰਗੀਆਂ ਹੋਈਆਂ ਹਨ, ਕੇਸਾਂ ਤੇ ਦਸਤਾਰ ਸਮੇਤ ਹਨ।

ਕੰਘਾ ਕੇਸਾਂ ਨੂੰ ਸੰਵਾਰ ਕੇ ਰੱਖਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖੀ ਰਹਿਤ ਵਿਚ ਸ਼ਾਮਲ ਕੀਤਾ। ਕੇਸਾਂ ਵਿਚ ਕੰਘਾ ਕਰਨ ਨਾਲ ਦਿਮਾਗ਼ੀ ਥਕਾਵਟ ਦੂਰ ਹੋ ਜਾਂਦੀ ਹੈ ਤੇ ਨਿਤ-ਪ੍ਰਤਿ ਕੰਘਾ ਕਰਨ ਨਾਲ ਕੇਸ ਸਾਫ਼ ਰਹਿੰਦੇ ਹਨ ਤੇ ਆਪਸ ਵਿਚ ਉਲਝਦੇ ਨਹੀਂ ਹਨ।

# ਕੜਾ

ਤੀਜੀ ਰਹਿਤ ਸਿੱਖ ਲਈ ਕੜਾ ਹੈ। ਅੱਜ ਦੇ ਸਮੇਂ ਵਿਚ ਤਾਂ ਹਰ ਇਕ ਸ਼ੌਕੀਆ ਵੀ ਇਸ ਨੂੰ ਪਾਈ ਫਿਰਦਾ ਹੈ, ਪਰ ਕੜਾ ਆਪਣੇ ਵਿਚ ਬਹੁਤ ਸਾਰੀਆਂ ਅਦ੍ਰਿਸ਼ ਦੁਖਿਤ ਘਟਨਾਵਾਂ ਤੋਂ ਬਚਾਉਣ ਦੀ ਸ਼ਕਤੀ ਰੱਖਦਾ ਹੈ। ਅਕਾਲ ਪੁਰਖ ਦੀ ਸਾਜੀ ਇਸ ਦੁਨੀਆ ਵਿਚ ਬਹੁਤ ਕੁਛ ਅਦ੍ਰਿਸ਼ ਘਟਿਤ ਹੋ ਰਿਹਾ ਹੈ। ਇਸ ਮਾਤਲੋਕ ਵਿਚ ਇਕ ਜੀਵਨ ਤਾਂ ਸਰੀਰ ਧਾਰੀ ਹੈ। ਮਨੁੱਖ, ਪਸ਼ੂ-ਪੰਖੀ, ਕੀੜੇ-ਮਕੌੜੇ ਸੂਖਮ ਤੇ ਅਸਥੂਲ ਜੀਵ ਹਨ। ਦੂਜੀ ਦੁਨੀਆ ਰੂਹਾਨੀ ਦੁਨੀਆ ਹੈ ਜੋ ਸਰੀਰ ਨੂੰ ਤਿਆਗਣ ਤੋਂ ਪਹਿਲਾਂ ਸਰੀਰ ਦਾ ਮੋਹ ਛੱਡ ਚੁੱਕੇ ਸਨ ਜਿਨ੍ਹਾਂ ਨੂੰ ਮੁਕਤ ਆਖਿਆ ਜਾਂਦਾ ਹੈ। ਤੀਸਰਾ ਜੀਵਨ—ਭੂਤਾਂ-ਪ੍ਰੇਤਾਂ ਦਾ ਹੈ ਜੋ ਸਰੀਰ ਤੇ ਆਤਮਾ ਵਿਚਕਾਰ ਸੂਖਮ ਸਰੀਰ ਵਿਚ ਅਟਕ ਕੇ ਰਹਿ ਗਏ ਹਨ। ਅਤਿਅੰਤ ਕਠੋਰ, ਜ਼ਾਲਮ ਤੇ ਮਹਾਂ ਪਾਪੀ ਨੂੰ ਜਲਦੀ ਸਰੀਰ ਨਹੀਂ ਮਿਲਦਾ। ਇਸ ਤਰ੍ਹਾਂ ਦੇ ਅਤਿਅੰਤ ਪਾਪੀ ਜ਼ਾਲਮ ਨੂੰ ਜਨਮ ਲੈਣ ਲਈ ਕੋਈ ਖ਼ਾਸ ਘਰ ਜੋ ਇਨਸਾਨੀਅਤ ਤੋਂ ਥੱਲੇ ਜੀਵਨ ਬਤੀਤ ਕਰ ਰਿਹਾ ਹੋਵੇ, ਚਾਹੀਦਾ ਹੈ। ਇਸ ਤੋਂ ਵਿਪਰੀਤ ਕੋਈ ਮਹਾਂ ਪੁਨੀਤ, ਜੋ ਮੋਖਸ਼ ਤਕ ਨਾ ਪੁੱਜ ਸਕਿਆ ਹੋਵੇ, ਉਸ ਨੂੰ ਵੀ ਨਵੇਂ ਜਨਮ ਵਿਚ ਦੇਰ ਲੱਗਦੀ ਹੈ। ਆਮ ਸਾਧਾਰਨ ਜੀਵ ਨੂੰ ਜਨਮ ਲੈਣ ਦੀ ਕੋਈ ਦਿੱਕਤ ਨਹੀਂ। ਉਸ ਦਾ ਤੇਰਾਂ ਦਿਨਾਂ ਅੰਦਰ ਜਨਮ ਹੋ ਜਾਂਦਾ ਹੈ। ਮਹਾਂ ਪੁਨੀਤ ਨੂੰ ਜਨਮ ਲਈ ਕੋਈ ਮਹਾਂ ਪੁਨੀਤ ਘਰ ਚਾਹੀਦਾ ਹੈ ਤੇ ਮਹਾਂ ਪਾਪੀ ਨੂੰ ਕੋਈ ਮਹਾਂ ਪਾਪੀ ਘਰ ਦੀ ਲੋੜ ਹੈ। ਆਮ ਮਨੁੱਖੀ ਤਲ ਐਸਾ ਹੈ ਕਿ ਉਸ ਵਿਚ ਸਾਧਾਰਨ ਜੀਵ ਨੂੰ ਜਨਮ ਲੈਣ ਵਿਚ ਕੋਈ ਦਿੱਕਤ ਨਹੀਂ ਹੈ। ਅਸੀਂ ਜਿਨ੍ਹਾਂ ਨੂੰ ਭੂਤ-ਪ੍ਰੇਤ ਕਹਿੰਦੇ ਹਾਂ, ਉਹ ਉਸ ਕੋਟੀ ਦੇ ਜੀਵ ਹਨ, ਜਿਨ੍ਹਾਂ ਨੂੰ ਛੇਤੀ ਜਨਮ ਨਹੀਂ ਮਿਲ ਸਕਿਆ। ਦੇਵਤਾ, ਉਹ ਪੁਨੀਤ ਪੁਰਸ਼ ਹਨ, ਜਿਨ੍ਹਾਂ ਨੂੰ ਮੋਖਸ਼ ਨਹੀਂ ਮਿਲ ਸਕੀ ਤੇ ਨਵੇਂ ਸਰੀਰ ਲਈ ਕੋਈ ਯੋਗ ਮਾਂ ਬਾਪ ਉਪਲਬਧ ਨਹੀਂ ਹਨ। ਦੇਵਤੇ ਤਾਂ ਪਵਿੱਤਰ ਹਨ—ਸਿਰਫ਼ ਇਕ ਯਾ ਦੋ ਪੌੜੀਆਂ ਥੱਲੇ ਰਹਿ ਗਏ ਸਨ—ਇਸ ਲਈ ਮੋਖਸ਼ ਨਹੀਂ ਹੋ ਸਕੀ। ਇਹ ਆਪਣੀ ਸੁਭਾਵਕ ਕਰੁਣਾ ਕਰਕੇ ਨੇਕ ਲੋਕਾਂ ਦੀ ਮਦਦ ਵੀ ਕਰਦੇ ਹਨ। ਜੈਸੇ ਨੇਕ ਪੁਰਸ਼ਾਂ ਦਾ ਅਨੁਭਵ ਹੈ ਕਿ ਇਤਨਾ ਵੱਡਾ ਨੇਕ

ਕੰਮ ਸਾਡੀ ਸਮਰੱਥਾ ਤੋਂ ਪਰੇ ਸੀ; ਪਤਾ ਨਹੀਂ, ਇਹ ਮਹਾਨ ਕੰਮ ਕਿਵੇਂ ਹੋ ਗਿਆ। ਬਹੁਤ ਵੱਡਾ ਧਾਰਮਿਕ ਇਕੱਠ ਤੇ ਉਸ ਦਾ ਯੋਗ ਇੰਤਜ਼ਾਮ ਜਦ ਹੋ ਗਿਆ ਤਾਂ ਭਗਤ ਕਬੀਰ ਜੀ ਨੂੰ ਵੀ ਇਹ ਅਨੁਭਵ ਹੋਇਆ ਕਿ ਇਤਨਾ ਵੱਡਾ ਸਤਿਸੰਗ ਤੇ ਸਾਧੂਆਂ ਦਾ ਪ੍ਰਸੰਨ ਜਾਣਾ—ਇਹ ਹਸਤੀ ਤੋਂ ਬਿਨਾਂ ਨਹੀਂ ਹੋਇਆ ਹੈ :

**ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ ॥**
**ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ ॥੬੨॥**

*(ਸਲੋਕ ਕਬੀਰ, ਪੰਨਾ 1367)*

ਯੋਗ ਸਾਧਨਾਂ ਤੇ ਤਾਂਤ੍ਰਿਕ ਵਿਧੀਆਂ ਨਾਲ ਜਦ ਇਸ ਸਾਰੀ ਰਚਨਾ ਦਾ ਭੇਦ ਮਿਲਿਆ ਤਾਂ ਕੁਛ ਹੰਕਾਰੀ ਤੇ ਸੁਆਰਥੀ ਮਨੁੱਖਾਂ ਨੇ ਇਸ ਦਾ ਗ਼ਲਤ ਉਪਯੋਗ ਕੀਤਾ। ਉਹੋ ਮਲੀਨ ਰੂਹਾਂ ਜਿਨ੍ਹਾਂ ਨੂੰ ਅਜੇ ਕੋਈ ਗਰਭ ਉਪਲਬਧ ਨਹੀਂ ਹੋਇਆ ਤੇ ਭਟਕ ਰਹੀਆਂ ਹਨ, ਇਨ੍ਹਾਂ ਨੂੰ ਕਾਬੂ ਕਰਨ ਦੇ ਵਸੀਲਿਆਂ ਵਿਚ ਲੱਗ ਗਏ ਤੇ ਇਹ ਰੂਹਾਂ ਕਿਸੇ ਭੈ-ਭੀਤ ਮਨੁੱਖ ਨੂੰ ਕਾਬੂ ਕਰਨ ਵਿਚ ਸਮਰੱਥ ਹੋ ਜਾਂਦੀਆਂ ਸਨ। ਭੈ-ਭੀਤ ਮਨੁੱਖ ਅੰਦਰੋਂ ਸੁਕੜਾ ਹੋਇਆ ਹੁੰਦਾ ਹੈ, ਜਿਸ ਕਰਕੇ ਇਨ੍ਹਾਂ ਭਟਕੀਆਂ ਹੋਈਆਂ ਰੂਹਾਂ ਨੂੰ ਪ੍ਰਵੇਸ਼ ਕਰਨ ਦਾ ਮੌਕਾ ਮਿਲ ਜਾਂਦਾ ਹੈ, ਉਹੋ ਜਿਹੀਆਂ ਰੂਹਾਂ ਬ੍ਰਹਿਮੰਡ ਵਿਚ ਅਨੇਕਾਂ ਹਨ :

**ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ ॥**

*(ਗਉੜੀ ਸੁਖਮਨੀ ਮ: ੫, ਪੰਨਾ 276)*

ਹੱਥ ਵਿਚ ਕੜਾ ਧਾਰਨ ਕੀਤਾ ਹੋਇਆ ਹੋਵੇ ਤਾਂ ਐਸੀ ਰੂਹ ਦਾ ਪ੍ਰਵੇਸ਼ ਮੁਸ਼ਕਿਲ ਹੋ ਜਾਂਦਾ ਹੈ ਤੇ ਇਸ ਤਰ੍ਹਾਂ ਦਾ ਜਾਦੂ-ਟੂਣਿਆਂ ਦਾ ਕੰਮ ਕਰਨ ਵਾਲੇ ਜੋ ਪੁਰਸ਼ ਹਨ, ਉਨ੍ਹਾਂ ਦੇ ਉਚਾਰਨ ਕੀਤੇ ਮੰਤਰਾਂ ਦਾ ਅਸਰ ਨਹੀਂ ਪੈਂਦਾ ਤੇ ਮਨੁੱਖ ਇਸ ਸੂਖਮ ਦੁਨੀਆ ਦੇ ਹਮਲਿਆਂ ਤੋਂ ਬਚਿਆ ਰਹਿੰਦਾ ਹੈ। ਇਸ ਵਾਸਤੇ ਛੋਟੇ ਛੋਟੇ ਬੱਚਿਆਂ ਨੂੰ ਕੜਾ ਪਹਿਨਾਉਣ ਦੀ ਪ੍ਰਥਾ ਬਹੁਤ ਪ੍ਰਾਚੀਨ ਹੈ ਤਾਕਿ ਬੱਚਿਆਂ ਨੂੰ ਡਰਾਇਆ ਨਾ ਜਾ ਸਕੇ। ਇਸ ਤਰ੍ਹਾਂ ਦੀਆਂ ਰੂਹਾਂ ਬੱਚਿਆਂ ਯਾ ਇਸਤਰੀਆਂ ਅੰਦਰ ਬਹੁਤ ਜਲਦ ਪ੍ਰਵੇਸ਼ ਕਰਦੀਆਂ ਹਨ, ਕਿਉਂਕਿ ਬੱਚੇ ਤੇ ਇਸਤਰੀਆਂ ਵਿਚ ਸੁਭਾਵਕ ਡਰ ਜ਼ਿਆਦਾ ਹੁੰਦਾ ਹੈ।

ਜਪੁਜੀ ਪਾਠ ਕੰਠ ਹੋਵੇ ਤੇ ਕੜਾ ਧਾਰਨ ਕੀਤਾ ਹੋਇਆ ਹੋਵੇ ਤਾਂ ਇਨ੍ਹਾਂ ਭੂਤਾਂ-ਪ੍ਰੇਤਾਂ ਦੀ ਘਾਤਕ ਮਾਰ ਤੋਂ ਮਨੁੱਖ ਬਚਿਆ ਰਹਿੰਦਾ ਹੈ।

ਗੁਰੂ ਅਮਰਦਾਸ ਜੀ ਦੇ ਦਰਬਾਰ ਵਿਚ ਇਕ ਐਸਾ ਸਿੱਖ ਲਿਆਂਦਾ ਗਿਆ, ਜਿਸ ਨੂੰ ਭੂਤ ਚੰਬੜਿਆ ਹੋਇਆ ਸੀ ਤਾਂ ਸਤਿਗੁਰੂ ਜੀ ਨੇ ਇਹ ਉੱਤਰ ਦਿੱਤਾ ਕਿ ਇਹ ਜਪੁਜੀ ਨਹੀਂ ਜਪਦਾ ਹੋਣਾ। ਜਿਨ੍ਹਾਂ ਨੂੰ ਜਪੁਜੀ ਕੰਠ ਹੈ, ਉਨ੍ਹਾਂ 'ਤੇ ਕਿਸੇ ਭੂਤ-ਪ੍ਰੇਤ ਦਾ ਵਾਰ ਨਹੀਂ ਹੁੰਦਾ :

**ਸ੍ਰੀ ਮੁਖ ਤੇ ਤਬ ਉਤਰ ਕਹਿਓ।**
**ਪ੍ਰੇਤ ਲਗਿਓ ਜ਼ਹਿੰ ਸਿਖ ਕੋ ਲਇਓ।**
**ਸੋ ਨਹਿ ਪਿਡਿਤ ਹੋਤ ਜਪ ਰਸਨਾ।**
**ਜਿਨਹੂੰ ਕੰਠ ਤਿਨ ਪਰ ਕਛ ਬਸ ਨਾ।** *(ਗੁਰ ਪ੍ਰਤਾਪ ਸੂਰਜ)*

ਸੱਜਾ ਹੱਥ ਹਰ ਕੰਮ ਨੂੰ ਅੱਗੇ ਵਧਦਾ ਹੈ। ਸੋ ਇਹ ਕੜਾ, ਗੁਰੂ ਜੀ ਦੀ ਯਾਦ ਕਰਾ ਦੇਂਦਾ ਹੈ ਤੇ ਮਨੁੱਖ ਆਪਣਾ ਹੱਥ ਭੈੜੇ ਕੰਮਾਂ ਤੋਂ ਰੋਕ ਲੈਂਦਾ ਹੈ। ਲੋਹਾ ਸਰੀਰ ਨਾਲ ਸਪਰਸ਼ ਕਰਦਾ ਹੈ ਤਾਂ ਅਨੇਕਾਂ ਰੋਗ ਸਰੀਰ ਤੋਂ ਦੂਰ ਰਹਿੰਦੇ ਹਨ ਤੇ ਕੜਾ ਬਹੁਤ ਸੁਖੈਨ ਢੰਗ ਹੈ, ਸਰੀਰ ਨਾਲ ਧਾਰਨ ਕਰਨ ਦਾ। ਸੋ ਅਨੇਕ ਬਲਾਵਾਂ ਤੋਂ ਬਚਾਓ ਦਾ ਸਾਧਨ ਇਹ ਕੜਾ ਹੈ ਤੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਅਗੰਮੀ ਬਰਕਤਾਂ ਇਸ ਕੜੇ ਵਿਚ ਹਨ।

# ਕ੍ਰਿਪਾਨ

ਦੀਨ ਅੰਦਰ ਹੈ—ਦੁਨੀਆ ਬਾਹਰ ਹੈ। ਸੰਸਾਰ ਬਾਹਰ ਹੈ ਤੇ ਨਿਰੰਕਾਰ ਦੀ ਟੋਲ ਅੰਦਰ ਕਰਨੀ ਪਵੇਗੀ। ਦੈਵੀ ਗੁਣਾਂ ਦੀ ਸੰਪਦਾ ਤਾਂ ਅੰਦਰ ਹੈ ਪਰ ਧਨ-ਸੰਪਦਾ ਬਾਹਰ ਪਈ ਹੈ। ਇਨ੍ਹਾਂ ਦੋਹਾਂ ਸੰਪਦਾਂ ਦੇ ਦੁਸ਼ਮਣ ਹਰ ਵਕਤ ਇਸ ਤਾੜ ਵਿਚ ਰਹਿੰਦੇ ਹਨ ਕਿ ਇਹ ਸੰਪਦਾ ਲੁੱਟ ਲਈ ਜਾਵੇ। ਗਿਆਨ ਦੀ ਖੜਗ ਨਾਲ ਅੰਦਰ ਦੀ ਸੰਪਦਾ ਬਚਾਉਣੀ ਹੈ ਤੇ ਸਰਬ-ਲੋਹ ਦੀ ਖੜਗ ਨਾਲ ਬਾਹਰ ਦੀ ਸੰਪਦਾ ਬਚਾਉਣੀ ਹੈ। ਇਥੇ ਇਕ ਪ੍ਰਸ਼ਨ ਖੜਾ ਹੋ ਸਕਦਾ ਹੈ ਕਿ ਨੌਂ ਇੰਚ ਦੀ ਕ੍ਰਿਪਾਨ ਨਾਲ ਅਸੀਂ ਕਿਸ ਤਰ੍ਹਾਂ ਬਾਹਰ ਦਾ ਵੇਤਨ ਤੇ ਸੰਪਦਾ ਬਚਾਵਾਂਗੇ, ਜਦ ਕਿ ਮਾਰੂ ਹਥਿਆਰ ਅਣੂ-ਬੰਬ ਤੇ ਇਸ ਤੋਂ ਵੀ ਜ਼ਿਆਦਾ ਮਾਰੂ ਮੌਜੂਦ ਹਨ। ਵਾਸਤਵਿਕ ਤਾਂ ਛੋਟੀ ਕ੍ਰਿਪਾਨ ਅਸੀਂ ਮਾਰਨ ਵਾਸਤੇ, ਹਮਲਾ ਕਰਨ ਵਾਸਤੇ ਨਹੀਂ ਧਾਰਨ ਕੀਤੀ। ਇਹ ਤਾਂ ਇਸ ਵਾਸਤੇ ਪਹਿਨਣੀ ਜ਼ਰੂਰੀ ਹੈ, ਤਾਕਿ ਬੀਰ-ਰਸ ਅੰਦਰ ਬਣਿਆ ਰਹੇ। ਬੀਰ-ਰਸ ਦੀ ਪ੍ਰੇਰਨਾ ਤਾਂ ਕ੍ਰਿਪਾਨ ਤੋਂ ਮਿਲੇਗੀ। ਤਨ 'ਤੇ ਪਾਏ ਹੋਏ ਕੱਪੜੇ ਤੇ ਕਪੜਿਆਂ ਦੇ ਰੰਗ ਦਾ ਵੀ ਮਨ 'ਤੇ ਬਹੁਤ ਪ੍ਰਭਾਵ ਪੈਂਦਾ ਹੈ। ਤਨ 'ਤੇ ਧਾਰਨ ਕੀਤੀ ਕ੍ਰਿਪਾਨ ਆਪਣਾ ਸੂਖਮ ਅਸਰ ਰੱਖਦੀ ਹੈ। ਮਨ 'ਤੇ ਅਤਿਅੰਤ ਸੂਖਮ ਪ੍ਰਭਾਵ ਬੀਰ-ਰਸ ਦਾ ਹਰ ਵਕਤ ਪੈਂਦਾ ਰਹਿੰਦਾ ਹੈ। ਬਹਾਦਰ ਕੌਮਾਂ ਹਮੇਸ਼ਾ ਸ਼ਸਤ੍ਰਧਾਰੀ ਰਹੀਆਂ ਹਨ। ਅਹਿੰਸਾ ਧਰਮ ਦੇ ਪ੍ਰਚਾਰ ਹੇਠ ਆ ਕੇ ਜਦ ਭਾਰਤ ਵਾਸੀਆਂ ਨੇ ਸ਼ਸਤਰ ਸੁੱਟ ਦਿੱਤੇ ਤਾਂ ਇਕ ਹਜ਼ਾਰ ਸਾਲ ਦੀ ਨਾਪਾਕ ਗ਼ੁਲਾਮੀ ਦੇ ਦੌਰ ਵਿੱਚੋਂ ਲੰਘਣਾ ਪਿਆ। ਸੱਚਾਈ ਤਾਂ ਇਹ ਹੈ ਕਿ ਬਹਾਦਰ ਤੇ ਤਾਕਤਵਰ ਦੀ ਅਹਿੰਸਾ ਵਿਚ ਦਇਆ ਹੋਵੇਗੀ। ਬਾਕੀ ਅਹਿੰਸਾ ਦਾ ਆਧਾਰ ਤਾਂ ਕਾਇਰਤਾ ਬੁਜ਼ਦਿਲੀ ਹੋਵੇਗੀ।

ਅਜੋਕੀ ਵਿਗਿਆਨ ਦੀ ਖੋਜ ਇਸ ਨਾਲ ਪੂਰਨ ਤੌਰ 'ਤੇ ਸਹਿਮਤ ਹੈ ਕਿ ਮਨੁੱਖੀ ਮਨ ਹਰ ਨਿਕਟਵਰਤੀ ਵਸਤੂ ਤੋਂ ਪ੍ਰਭਾਵਿਤ ਹੁੰਦਾ ਹੈ। ਕ੍ਰਿਪਾਨ ਬੀਰ-ਰਸ ਨੂੰ ਜ਼ਿੰਦਾ ਰੱਖਦੀ ਹੈ। ਭਾਰਤ ਦੇ ਪੁਰਾਣੇ ਰਿਸ਼ੀ-ਮੁਨੀ ਤੇ ਅਵਤਾਰ ਸ਼ਸਤਰਧਾਰੀ ਸਨ, ਇਸ ਲਈ ਸੂਰਬੀਰ ਸਨ। ਅਗਰ ਬੀਰ-ਰਸ ਅੰਦਰ ਬਣਿਆ ਰਹੇ ਤਾਂ ਵਕਤ ਦੀ ਲੋੜ ਮੁਤਾਬਿਕ ਕਿਸੇ ਵੀ ਸ਼ਸਤਰ ਨਾਲ ਲੜਿਆ ਜਾ

ਸਕਦਾ ਹੈ। ਪਰ ਬੀਰ-ਰਸ ਅੰਦਰੋਂ ਖ਼ਤਮ ਹੋ ਜਾਵੇ ਤਾਂ ਵੱਡੇ ਵੱਡੇ ਹਥਿਆਰਾਂ ਦੇ ਧਾਰਨ ਕਰਨ ਵਾਲੇ ਵੀ ਮੈਦਾਨੇ-ਜੰਗ ਤੋਂ ਭੱਜਦੇ ਹਨ। ਲੜਨਾ ਤਾਂ ਬੀਰ-ਰਸ ਨੇ ਹੈ ਤੇ ਬੀਰ-ਰਸ ਹੀ ਮੁੱਕ ਜਾਵੇ ਤਾਂ ਹਥਿਆਰ ਕੀ ਕਰੇਗਾ ? ਅੰਦਰ ਬੀਰ-ਰਸ ਦੀ ਕਣੀ ਬਣੀ ਰਹੇ। ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਖ਼ਸ਼ਿਸ਼ ਕ੍ਰਿਪਾਨ ਇਕ ਬਹੁਤ ਵਡਮੁੱਲੀ ਦਾਤ ਹੈ। ਕ੍ਰਿਪਾਨਧਾਰੀ ਬੇ-ਅਣਖ ਤੇ ਬੇ-ਗ਼ੈਰਤ ਨਹੀਂ ਹੋਵੇਗਾ। ਕ੍ਰਿਪਾਨ ਉਸ ਦਾ ਹੌਸਲਾ ਬਣਾਈ ਰੱਖੇਗੀ। ਬਦ-ਕਿਸਮਤੀ ਹੈ ਕਿ ਭਾਰਤਵਾਸੀਆਂ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਇਸ ਮਹਾਨ ਬਖ਼ਸ਼ਿਸ਼ ਨੂੰ ਸਮਝਿਆ ਨਹੀਂ ਹੈ।

# ਕਛਹਿਰਾ

ਅੱਜ ਤਾਂ ਕਿਸੇ ਨਾ ਕਿਸੇ ਰੂਪ ਵਿਚ ਸਮੂਹ ਜਗਤ ਦੇ ਮਨੁੱਖ ਨੇ ਕਛਹਿਰਾ ਧਾਰਨ ਕਰ ਹੀ ਲਿਆ ਹੈ ਅਤੇ ਕੜੇ ਦਾ ਸ਼ੌਕ ਵੀ ਵਧਦਾ ਜਾ ਰਿਹਾ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਰੂਹਾਨੀ ਸੂਝ ਬੂਝ ਨੇ ਕਛਹਿਰੇ ਨੂੰ ਇਕ ਮਹਾਨ ਰਹਿਤ ਦੇ ਰੂਪ ਵਿਚ ਖ਼ਾਲਸੇ ਨੂੰ ਪ੍ਰਦਾਨ ਕੀਤਾ ਹੈ।

ਰੱਬੀ ਸਿਫ਼ਤਾਂ ਵਿੱਚੋਂ ਸ਼ਰਮ ਲੱਜਾ ਇਕ ਖ਼ਾਸ ਗੁਣ ਹੈ। ਲੱਜਾ ਤੇ ਸ਼ਰਮ-ਹੀਨ ਮਨੁੱਖ ਤਾਂ ਪਸ਼ੂ ਹੈ ਕਿਉਂਕਿ ਇਹ ਗੁਣ ਪੰਛੀਆਂ ਵਿਚ ਵੇਖਣ ਨੂੰ ਨਹੀਂ ਮਿਲਦਾ। ਨਿਰਲੱਜ ਤਾਂ ਇਕ ਬਹੁਤ ਵੱਡੀ ਗਾਲ੍ਹ ਹੈ ਤੇ ਨਿਰਲੱਜ ਮਨੁੱਖ ਸਮਾਜ ਲਈ ਹਾਨੀਕਾਰਕ ਹੈ।

ਦਰਿਆ ਦਾ ਪਾਣੀ ਆਪਣੀ ਸੀਮਾ ਵਿਚ ਰਹੇ ਤਾਂ ਸੁਖਦਾਈ ਹੈ ਪਰ ਜੇ ਸੀਮਾ ਦੀ ਉਲੰਘਣਾ ਕਰ, ਹੜ੍ਹ ਦੀ ਸ਼ਕਲ ਧਾਰਨ ਕਰਨ ਜਾਵੇ ਤਾਂ ਜਗਤ ਲਈ ਦੁਖ ਦਾ ਕਾਰਨ ਬਣ ਜਾਂਦਾ ਹੈ। ਕਾਮ-ਵੇਗ ਜਦ ਸੀਮਾ ਦੀ ਉਲੰਘਣਾ ਕਰ ਜਾਵੇ ਤਾਂ ਮਨੁੱਖ ਨਿਰਲੱਜ ਹੋ ਜਾਂਦਾ ਹੈ। ਇਹ ਵੇਗ ਸੀਮਾ ਵਿਚ ਰਹੇ—ਜਿਥੇ ਪ੍ਰਭੂ-ਚਿੰਤਨ ਸਹਾਇਕ ਹੈ—ਉਥੇ ਬਾਹਰੋਂ ਕਛਹਿਰਾ ਕਾਮਕ-ਰੁਚੀਆਂ ਨੂੰ ਸੀਮਾ ਵਿਚ ਰੱਖਦਾ ਹੈ। ਕਾਮ-ਜੰਤਰ ਨੂੰ ਹਰ ਵਕਤ ਢੱਕ ਕੇ ਰੱਖਣ ਦਾ ਸਾਧਨ ਕਛਹਿਰਾ ਹੈ ਤੇ ਇਸ ਨਾਲ ਮਨੁੱਖ ਅੰਦਰ ਕਾਮ-ਵੇਗ ਨੂੰ ਸੀਮਾ ਵਿਚ ਰੱਖ ਸਕਣ ਲਈ ਲੱਜਾ ਪੈਦਾ ਹੋ ਜਾਂਦੀ ਹੈ। ਇਸ ਵਾਸਤੇ ਲੱਜਾ, ਸ਼ਰਮ, ਹਯਾ ਨੂੰ ਇਕ ਮਹਾਨ ਗਹਿਣਾ ਆਖਿਆ ਜਾਂਦਾ ਹੈ। ਸ਼ਰਮ ਹਯਾ ਵਿਚ ਰਹਿਣ ਵਾਲੇ ਮਨੁੱਖ 'ਤੇ ਭਰੋਸਾ ਕੀਤਾ ਜਾ ਸਕਦਾ ਹੈ। ਇਸਤਰੀ-ਪੁਰਸ਼ ਦੀ ਜ਼ਰੂਰਤ ਤੋਂ ਜ਼ਿਆਦਾ ਨਗਨਤਾ ਕਾਮ-ਰੁਚੀਆਂ ਉਤੇਜਿਤ ਕਰਨ ਦਾ ਸਾਧਨ ਬਣਦੀਆਂ ਹਨ। ਕਛਹਿਰੇ ਨੂੰ ਇਸ ਲਈ ਜਤ ਸਤ ਨਾਲ ਜੋੜਿਆ ਗਿਆ ਹੈ—ਇਹ ਪੜਦਾ ਹੈ ਔਰ ਇਸ ਪੜਦੇ ਨਾਲ ਸ਼ਰਮ ਹਯਾ ਦਾ ਜਨਮ ਹੁੰਦਾ ਹੈ।

ਅਗਰ ਇਸਤਰੀ ਨੂੰ ਨਗਨਤਾ ਦੀ ਪ੍ਰਦਰਸ਼ਨੀ ਵਿਚ ਰਸ ਹੋਵੇ ਤੇ ਪੁਰਸ਼ ਨੂੰ ਨਗਨਤਾ ਵੇਖਣ ਵਿਚ ਹੀ ਰਸ ਮਿਲੇ ਤੇ ਐਸੇ ਸਮਾਜ ਵਿਚ ਸ਼ਰਮ ਹਯਾ ਬਿਲਕੁਲ ਨਾਸ ਹੋ ਜਾਂਦੀ ਹੈ ਤੇ ਦੁਰਾਚਾਰ ਜੀਵਨ ਦਾ ਇਕ ਅੰਗ ਬਣ ਜਾਂਦੀ ਹੈ :

**ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥**
**ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥**
**ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥**
**ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ ॥**

*(ਸਲੋਕ ਮ: ੧, ਪੰਨਾ 1243)*

ਸੋ ਇੱਜ਼ਤ-ਪਤ ਮਾਨ-ਮਰਯਾਦਾ ਦਾ ਪ੍ਰਤੀਕ ਹੈ ਕਛਹਿਰਾ। ਕਛਹਿਰਾ ਧਾਰਨ ਕਰਨ ਵਾਲੇ ਨੂੰ ਉਤੇਜਿਤ ਰੁਚੀਆਂ ਨੂੰ ਸੰਕੋਚਨ ਵਿਚ ਮਦਦ ਮਿਲੇਗੀ।

ਕਛਹਿਰਾ ਗੋਡਿਆਂ ਦੇ ਨਾਲ ਲੱਗਦਾ ਹੋਣਾ ਚਾਹੀਦਾ ਹੈ ਤੇ ਉਹ ਉਰੇਬ ਕਛਹਿਰਾ ਹੀ ਹੋ ਸਕਦਾ ਹੈ।

# ਅਰਦਾਸ

ਰੂਹਾਨੀ ਸ਼ਕਤੀਆਂ ਵਿਚ ਅਰਦਾਸ ਇਕ ਪ੍ਰਬਲ ਸ਼ਕਤੀ ਹੈ। ਗੁਰੂ-ਘਰ ਵਿਚ ਅਰਦਾਸ ਤੋਂ ਬਿਨਾਂ ਸਭ ਧਾਰਮਿਕ ਕਰਮ ਅਧੂਰੇ ਹਨ। ਆਦੀ ਮਨੁੱਖ ਜਦ ਕਿਸੇ ਖ਼ਾਸ ਔਕੜ ਵਿਚ ਫਸ ਜਾਂਦਾ ਸੀ ਤਾਂ ਉਹ ਉੱਪਰ ਨੂੰ ਮੂੰਹ ਕਰ ਔਕੜ ਤੋਂ ਬਚਣ ਲਈ ਦੁਹਾਈ ਪਾਂਦਾ ਸੀ। ਹਰ ਔਕੜ ਸਮੇਂ ਪੀੜ੍ਹੀ-ਦਰ-ਪੀੜ੍ਹੀ ਐਸਾ ਹੁੰਦਾ ਰਿਹਾ। ਵਰਖਾ ਨਾ ਪੈਣ 'ਤੇ ਹਵਨ ਯੱਗ ਰਾਹੀਂ ਪ੍ਰਾਰਥਨਾ ਕਰਨਾ, ਬੀਮਾਰੀ ਦੀ ਹਾਲਤ ਵਿਚ ਦੁਆ ਕਰਨੀ, ਔਲਾਦ ਨਾ ਹੋਣੀ ਤੇ ਧਨ ਦੀ ਪ੍ਰਾਪਤੀ ਵਾਸਤੇ ਆਦਿ ਕਾਲ ਤੋਂ ਮਨੁੱਖ ਪ੍ਰਾਰਥਨਾ ਕਰਦਾ ਆਇਆ ਹੈ, ਪਰ ਅਰਦਾਸ ਦਾ ਅਸਲੀ ਸਰੂਪ ਤਾਂ ਕਿਸੇ ਆਤਮ ਅਨੁਭਵੀ ਦੇ ਹੀ ਹਿੱਸੇ ਆਇਆ। ਇਥੋਂ ਅਰਦਾਸ ਦੇ ਦੋ ਰੂਪ ਹੋ ਗਏ।

ਅਰਦਾਸ ਸ਼ਬਦ ਫ਼ਾਰਸੀ ਦਾ ਹੈ—ਅਰਜ਼ੇ-ਦਾਸਤ। ਹੱਥ ਜੋੜ ਕੇ ਅਰਜ਼ੋਈ ਕਰਨੀ, ਅੱਖਰੀ ਅਰਥ ਤਾਂ ਇਹੀ ਬਣਦੇ ਹਨ।

ਇਕ ਅਰਦਾਸ ਕਰਨ ਵਾਲਿਆਂ ਦੀ ਉਹ ਸ਼੍ਰੇਣੀ ਹੈ ਜਿਸ ਵਿਚ ਮੰਗ ਹੈ ਤੇ ਦੂਜੀ ਮਹਾਨ ਸ਼੍ਰੇਣੀ ਉਹ ਹੈ, ਜੋ ਅਰਦਾਸ ਵਿਚ ਧੰਨਵਾਦ ਕਰਦੀ ਹੈ। ਉਨ੍ਹਾਂ ਦੀ ਅਰਦਾਸ ਵਿਚ ਧੰਨਵਾਦ ਹੈ। ਇਸ ਤਰ੍ਹਾਂ ਦੀ ਕੀਤੀ ਅਰਦਾਸ ਕਰਤਾ ਪੁਰਖ ਦੇ ਨੇੜੇ ਲੈ ਜਾਂਦੀ ਹੈ :

**ਸਤੁ ਸੰਤੋਖੁ ਹੋਵੈ ਅਰਦਾਸਿ ॥**
**ਤਾ ਸੁਣਿ ਸਦਿ ਬਹਾਲੇ ਪਾਸਿ ॥** *(ਰਾਮਕਲੀ ਮ: ੧, ਪੰਨਾ 878)*

ਸੰਤੋਖੀ ਦੀ ਅਰਦਾਸ ਵਿਚ ਮੰਗ ਨਹੀਂ ਹੋਵੇਗੀ, ਧੰਨਵਾਦ ਹੋਵੇਗਾ, ਉਹ ਤਾਂ ਇਹੀ ਆਖੇਗਾ ਕਿ ਮੇਰੀ ਝੋਲੀ ਬਹੁਤ ਛੋਟੀ ਹੈ ਪਰ ਤੂੰ ਤਾਂ ਬਹੁਤ ਕੁਛ ਦੇ ਦਿੱਤਾ ਹੈ। ਮੇਰੀ ਯੋਗਤਾ, ਮੇਰੀ ਪਾਤ੍ਰਤਾ ਇਤਨੀ ਨਹੀਂ ਹੈ, ਪਰ ਤੇਰੀ ਰਹਿਮਤ ਬਹੁਤ ਜ਼ਿਆਦਾ ਹੈ। ਐਸੀ ਅਰਦਾਸ ਸੰਤੋਖੀ ਤੇ ਸਤਵਾਦੀ ਕਰਦਾ ਹੈ। ਅਰਦਾਸ ਉਸ ਦੇ ਪ੍ਰਾਣਾਂ 'ਚੋਂ ਨਿਕਲਦੀ ਹੈ ਔਰ ਇਹੋ ਜਿਹੀ ਅਰਦਾਸ ਵਿਅਰਥ ਨਹੀਂ ਜਾਂਦੀ :

**ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥**
**ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ ॥** *(ਬਿਲਾਵਲੁ ਮ: ੫, ਪੰਨਾ 819)*

ਹਰ ਵਕਤ ਮੰਗਣਾ ਤੇ ਮੰਗ ਪੂਰੀ ਨਾ ਹੋਣ 'ਤੇ ਗਿਲੇ ਕਰਨਾ, ਇਸ ਤਰ੍ਹਾਂ ਦੀ ਅਰਦਾਸ ਕਰਨ ਵਾਲਾ ਅਕਾਲ ਪੁਰਖ ਦੀ ਨੇੜਤਾ ਦਾ ਆਨੰਦ ਨਹੀਂ ਮਾਣ ਸਕਦਾ।

ਜਿਸ 'ਤੇ ਗਿਲਾ ਹੋਵੇ, ਉਸ ਨਾਲ ਗੂੜ੍ਹਾ ਸੰਬੰਧ ਨਹੀਂ ਜੁੜ ਸਕਦਾ। ਗਿਲਿਆਂ ਸ਼ਿਕਵਿਆਂ ਵਿਚ ਜੀਵਨ ਵਾਲਾ ਤਾਂ ਇਤਨਾ ਦੂਰ ਚਲਾ ਜਾਂਦਾ ਹੈ ਕਿ ਮੁੜਨਾ ਵੀ ਔਖਾ ਹੋ ਜਾਂਦਾ ਹੈ। ਇਸ ਤਰ੍ਹਾਂ ਦੀ ਅਰਦਾਸ ਕਰਨ ਵਾਲਾ ਨਾਸਤਿਕ ਹੋ ਜਾਂਦਾ ਹੈ। ਉਸ ਦੀ ਪਰਮਾਤਮਾ ਵਿਚ ਆਸਤਾ ਨਹੀਂ ਰਹਿੰਦੀ। ਉਂਝ ਵੀ ਉਸ ਦਾ ਪਰਮਾਤਮਾ ਨਾਲ ਕੋਈ ਸੰਬੰਧ ਨਹੀਂ ਸੀ, ਸੰਬੰਧ ਤਾਂ ਆਪਣੀ ਮੰਗ ਨਾਲ ਸੀ। ਪਰਮਾਤਮਾ ਨਾਲੋਂ ਮੰਗ ਵੱਡੀ ਸੀ। ਮੰਗ ਪੂਰੀ ਨਾ ਹੋਣ 'ਤੇ ਪਰਮਾਤਮਾ ਤਾਂ ਬਿਲਕੁਲ ਤੁੱਛ ਜਿਹਾ ਦਿਖਾਈ ਦੇਣ ਲੱਗ ਪਿਆ।

ਅਰਦਾਸ ਵਿਚ ਤਾਂ ਅਕਾਲ ਪੁਰਖ ਦੀ ਸਿਫ਼ਤ ਹੋਵੇ। ਅਗਰ ਗਿਲੇ ਹਨ ਤਾਂ ਪਰਮਾਤਮਾ ਪਿਆਰਾ ਨਹੀਂ ਲੱਗ ਸਕਦਾ ਤੇ ਜੋ ਪਿਆਰਾ ਨਾ ਲੱਗੇ, ਉਸ ਦੇ ਨੇੜੇ ਬੈਠਣਾ ਔਖਾ ਹੋ ਜਾਂਦਾ ਹੈ। ਮਨ ਵਿਚੋਂ ਦੁਖ ਤਾਂ ਮਿਟਦਾ ਹੈ, ਜਦ ਕੋਈ ਅਕਾਲ ਪੁਰਖ ਦੀ ਸਿਫ਼ਤ ਤੇ ਗੁਣਾਂ ਦਾ ਉਚਾਰਨ ਕਰ ਕੇ ਅਰਦਾਸ ਵਿਚ ਧੰਨਵਾਦ ਕਰਦਾ ਹੈ:

**ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ॥**

*(ਵਡਹੰਸੁ ਮ: ੧, ਪੰਨਾ 557)*

ਅਗਰ ਕੋਈ ਮੰਗ ਹੈ ਤਾਂ ਮਨ ਵਿਚ ਵਾਸ਼ਨਾ ਹੋਵੇਗੀ ਤੇ ਵਾਸ਼ਨਾ ਸੰਸਾਰ ਨਾਲ ਜੋੜਦੀ ਹੈ ਕਿਉਂਕਿ ਵਾਸ਼ਨਾ ਜਿਸ ਵਸਤੂ ਦੀ ਹੋਵੇਗੀ, ਉਹ ਸੰਸਾਰ ਦਾ ਹਿੱਸਾ ਹੈ। ਸੋ ਵਾਸ਼ਨਾ ਦੇ ਤਲ 'ਤੇ ਅਰਦਾਸ ਕਰਨ ਵਾਲਾ ਸੰਸਾਰੀ ਹੈ ਪਰ ਪ੍ਰਾਰਥਨਾ ਤਾਂ ਉਦੋਂ ਨਿਕਲਦੀ ਹੈ, ਜਦ ਹਿਰਦਾ ਧੰਨਵਾਦ ਨਾਲ ਭਰਿਆ ਹੋਵੇ।

ਸੋ ਪ੍ਰਾਰਥਨਾ ਅਕਾਲ ਪੁਰਖ ਨਾਲ ਜੋੜ ਦੇਂਦੀ ਹੈ।

ਤੂੰ ਜੀਵਨ ਦਿੱਤਾ, ਮਾਂ ਬਾਪ ਦਿੱਤੇ, ਪੁੱਤ ਧੀਆਂ ਦਿੱਤੇ, ਪਵਨ ਪਾਣੀ ਤੇ ਮੁਫ਼ਤ ਵਿਚ ਸੂਰਜ ਦੀ ਰੌਸ਼ਨੀ ਦਿੱਤੀ, ਬੁੱਧ ਦਿੱਤੀ, ਸਤਿਸੰਗ ਦਿੱਤਾ, ਹੇ ਅਕਾਲ ਪੁਰਖ! ਮੇਰੀ ਤਾਂ ਇਤਨੀ ਪਾਤ੍ਰਤਾ ਹੀ ਨਹੀਂ ਹੈ, ਜਿਤਨੀ ਤੂੰ ਬਖ਼ਸ਼ਿਸ਼ ਕਰ ਦਿੱਤੀ ਹੈ:

**ਊਸ ਤੇ ਚਉਗੁਨ ਕਰੈ ਨਿਹਾਲੁ॥**
**ਨਾਨਕ ਸਾਹਿਬੁ ਸਦਾ ਦਇਆਲੁ॥** *(ਗਉੜੀ ਸੁਖਮਨੀ ਮ: ੫, ਪੰਨਾ 268)*

ਅਰਦਾਸ ਦੇ ਫੁੱਲ ਵਿੱਚੋਂ ਪਰਮਾਤਮਾ ਪ੍ਰਾਪਤੀ ਦਾ ਫਲ ਨਿਕਲਦਾ ਹੈ। ਜਿਸ ਦਾ ਕੀਤਾ ਹੋਇਆ ਜਪ-ਤਪ, ਨਿੱਤਨੇਮ ਤੇ ਸਤਿਸੰਗ ਅਰਦਾਸ ਤਕ

ਪੁੱਜ ਗਿਆ ਹੈ, ਉਹ ਮਾਨੋ ਇਕ ਐਸੇ ਫਲ ਤਕ ਅੱਪੜਿਆ ਹੈ ਜਿਸ ਵਿਚ ਛੇਤੀ ਪ੍ਰਭੂ-ਪ੍ਰਾਪਤੀ ਦਾ ਫਲ ਨਿਕਲੇਗਾ। ਗੁਰੂ-ਘਰ ਹਰ ਦੀਵਾਨ, ਹਰ ਧਾਰਮਿਕ ਤੇ ਸੰਸਾਰਿਕ ਕਾਰਜ ਵਿਚ ਅਰਦਾਸ ਲਾਜ਼ਮੀ ਹੈ।

ਅਰਦਾਸ ਵਿਚ ਤਾਂ ਇਤਨਾ ਹੀ ਆਖਣਾ ਹੈ: ਹੇ ਸਤਿਗੁਰੂ ਜੀ! ਮੇਰੀ ਯੋਗਤਾ ਤਾਂ ਇਹੀ ਕੁਛ ਹੈ, ਭਾਵ ਜੋ ਕੁਛ ਕੀਤਾ ਹੈ, ਇਹੀ ਕਰ ਸਕਦਾ ਹਾਂ। ਤੂੰ ਆਪਣੀ ਰਹਿਮਤ ਕਰ, ਬਖ਼ਸ਼ਿਸ਼ ਕਰ ਤਾਂ ਜੋ ਕੀਤਾ ਸਤਿਸੰਗ ਤੇਰੇ ਮਿਲਾਪ ਤਕ ਅੱਪੜੇ।

ਜੋ ਅੰਤਰਯਾਮੀ ਹੈ, ਘਟਿ ਘਟਿ ਦੀ ਜਾਨਣਹਾਰ ਹੈ ਤੇ ਜੋ ਸਮਰੱਥ ਹੈ, ਸਰਬੱਗ ਹੈ ਤੇ ਸ਼ਰਨ ਜੋਗ ਹੈ, ਉਸ ਅੱਗੇ ਅਰਦਾਸ ਕਰ:

**ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ॥**
**ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ॥**

*(ਮਾਰੂ ਵਾਰ, ਸਲੋਕ ਮ: ੨, ਪੰਨਾ 1093)*

ਅਰਦਾਸ ਖੜੇ ਹੋ ਕੇ ਕਰਨੀ ਹੈ। ਦੋ ਹੱਥ ਜੋੜ ਕੇ ਕਰਨੀ ਹੈ:

**ਦੁਇ ਕਰ ਜੋੜਿ ਕਰਉ ਅਰਦਾਸਿ॥**
**ਤੁਧੁ ਭਾਵੈ ਤਾ ਆਣਹਿ ਰਾਸਿ॥** *(ਸੂਹੀ ਮ: 8, ਪੰਨਾ 737)*

ਅਰਦਾਸ ਵਿਚ ਅਗਰ ਮੰਗ ਹੋਵੇ ਤਾਂ ਅਰਦਾਸ ਦੀ ਗਹਿਰਾਈ ਖੋਹ ਜਾਂਦੀ ਹੈ। ਅਰਦਾਸ ਦਾ ਆਪਣਾ ਰਸ ਹੈ ਤੇ ਉਸ ਰਸ ਤੋਂ ਆਦਮੀ ਵਾਂਝਾ ਰਹਿ ਜਾਂਦਾ ਹੈ।

ਇਕ ਆਲਮ ਦਾ ਕਹਿਣਾ ਹੈ ਕਿ ਮੈਂ ਰੋਜ਼ ਤੇਰੇ ਮਿਲਣ ਦੀ ਅਰਦਾਸ ਕਰਦਾ ਰਹਾਂ, ਕਿਉਂਕਿ ਤੇਰੇ ਮਿਲਣ ਦੀ ਅਰਦਾਸ ਕਰਨ ਵਿਚ ਇਤਨਾ ਰਸ ਹੈ ਜੋ ਬਿਆਨ ਤੋਂ ਪਰੇ ਹੈ—ਇਸ ਵਾਸਤੇ ਬੱਸ ਮੈਨੂੰ ਅਰਦਾਸ ਹੀ ਕਰਨ ਦੇ:

*ਯਾ ਰੱਬ ਦੁਆਇ ਵਸਲ ਨਾ ਹਰਗਿਜ਼ ਕਬੂਲ ਹੋ,*
*ਫਿਰ ਦਿਲ ਮੇਂ ਕਿਆ ਰਹੇਗਾ ਜੋ ਹਸਰਤ ਨਿਕਲ ਗਈ।*

ਅਰਦਾਸ ਬੰਦਗੀ ਹੈ—ਜੇਕਰ ਉਸ ਵਿਚ ਧੰਨਵਾਦ ਹੈ, ਸ਼ੁਕਰਾਨਾ ਹੈ।

ਅਰਦਾਸ ਤਕ ਪੁੱਜਿਆ ਹੋਇਆ ਹਿਰਦਾ ਅਕਾਲ ਪੁਰਖ ਦੇ ਨੇੜੇ ਹੁੰਦਾ ਹੈ।

ਗੁਰੂ-ਘਰ ਵਿਚ ਦੀਵਾਨ ਦੀ ਸਮਾਪਤੀ 'ਤੇ ਅਰਦਾਸ ਕਰਨੀ ਲਾਜ਼ਮੀ ਹੈ ਤਾਕਿ ਅਕਾਲ ਪੁਰਖ ਦਾ ਧੰਨਵਾਦ ਕਰ ਕੇ ਨੇੜਤਾ ਦਾ ਆਨੰਦ ਮਾਣਿਆ ਜਾ ਸਕੇ।

# ਮਰਯਾਦਾ (ਨਿਯਮ)

ਸਮੂਹ ਬ੍ਰਹਿਮੰਡ ਦੀ ਹੋਂਦ ਕਿਸੇ ਨਿਯਮ-ਬੱਧ ਹੋਈ ਹੈ ਤੇ ਕਿਸੇ ਨਿਯਮ-ਬੱਧ ਟਿਕਿਆ ਹੋਇਆ ਹੈ। ਯਾਤਾ-ਯਾਤ (ਟ੍ਰੈਫ਼ਿਕ) ਦੇ ਨਿਯਮ ਹੁੰਦੇ ਹੋਇਆਂ ਵੀ ਟਕਰਾਓ ਹੋ ਜਾਂਦੇ ਹਨ ਪਰ ਅਣਗਿਣਤ ਸਿਆਰੇ, ਸਿਤਾਰੇ, ਗ੍ਰਹਿ, ਨਛੱਤ੍ਰ ਜੋ ਆਵਾਜ਼ ਤੇ ਰੋਸ਼ਨੀ ਤੋਂ ਵੀ ਕਈ ਤਿੱਖੇ ਚੱਲ ਰਹੇ ਹਨ, ਆਪਸ ਵਿਚ ਟਕਰਾਂਦੇ ਨਹੀਂ ਹਨ, ਤਾਂ ਜ਼ਰੂਰ ਇਨ੍ਹਾਂ ਦੀ ਗਰਦਿਸ਼ ਨਿਯਮ-ਬੱਧ ਹੈ। ਮਨੁੱਖ ਇਕ ਐਸਾ ਪ੍ਰਾਣੀ ਹੈ, ਜਿਸ ਨੂੰ ਸਿਰਫ਼ ਰੋਟੀ, ਪਾਣੀ ਤੇ ਸਰੀਰ ਦੀ ਪੂਰਤੀ ਨਾਲ ਹੀ ਤ੍ਰਿਪਤ ਨਹੀਂ ਕੀਤਾ ਜਾ ਸਕਦਾ। ਇਹ ਆਪਣੇ ਅੰਦਰ ਜਾਨਣ ਦੀ ਭੁੱਖ ਲੈ ਕੇ ਜਨਮਿਆ ਹੈ—ਇਹ ਚੀਜ਼ ਕਿਉਂ ਹੈ ? ਕਿਥੋਂ ਹੈ ? ਤੇ ਕੀ ਹੈ ? ਇਸ ਤਰ੍ਹਾਂ ਦੀ ਜਾਨਣ ਦੀ ਭੁੱਖ ਨੇ ਸੰਸਾਰ ਦੀ ਪੜਚੋਲ ਕਰਨ 'ਤੇ ਮਜਬੂਰ ਕੀਤਾ।

ਵਿਗਿਆਨਕ ਅਸੀਂ ਉਸ ਨੂੰ ਆਖਦੇ ਹਾਂ ਜੋ ਪਦਾਰਥ ਦੀ ਹੋਂਦ ਦੇ ਨਿਯਮ ਨੂੰ ਸਮਝਦਾ ਹੈ ਤੇ ਪਦਾਰਥ ਦੇ ਬਣੇ ਉਸ ਨਿਯਮ ਤੋਂ ਪੂਰਾ ਫ਼ਾਇਦਾ ਉਠਾਇਆ ਜਾ ਸਕੇ, ਉਹ ਇਸ ਖੋਜ ਵਿਚ ਰੁੱਝਿਆ ਰਹਿੰਦਾ ਹੈ। ਪ੍ਰਕ੍ਰਿਤੀ ਦੇ ਨਿਯਮ ਨੂੰ ਸਮਝ, ਉਸ ਦੇ ਅਨੁਕੂਲ ਹੋਣ ਵਿਚ ਸੁਖ ਲਿਆ ਜਾ ਸਕਦਾ ਹੈ ਪਰ ਜਿਸ ਦੇ ਅਨੁਕੂਲ ਚੱਲਣ ਵਿਚ ਸੁਖ ਮਿਲੇਗਾ, ਉਸ ਦੇ ਪ੍ਰਤਿਕੂਲ ਚੱਲਣ ਵਿਚ ਦੁਖ ਲਾਜ਼ਮੀ ਮਿਲੇਗਾ।

ਇਕ ਖ਼ਾਸ ਡਿਗਰੀ 'ਤੇ ਪਾਣੀ ਨੂੰ ਗਰਮ ਕਰੀਏ ਤਾਂ ਪਾਣੀ ਭਾਫ਼ ਬਣ ਜਾਂਦਾ ਹੈ--ਇਹ ਵਿਗਿਆਨਕ ਦੀ ਸਮਝ ਵਿਚ ਆਇਆ। ਪਾਣੀ ਤਾਂ ਭਾਫ਼ ਬਣਦਾ ਹੀ ਸੀ ਤੇ ਉਸ ਨੇ ਇਕ ਖ਼ਾਸ ਡਿਗਰੀ 'ਤੇ ਭਾਫ਼ ਬਣ ਕੇ ਉੱਡ ਜਾਣਾ ਹੈ, ਇਹ ਤਾਂ ਅਨੰਤਕਾਲ ਤੋਂ ਹੋ ਰਿਹਾ ਸੀ ਪਰ ਭਾਫ਼ ਦੇ ਅਨੁਕੂਲ ਹੋ ਕੇ ਸੁਖ ਲੈਣ ਦੀ ਸਮਝ ਸਾਇੰਸਦਾਨ ਨੂੰ ਪਈ। ਬਿਜਲੀ ਤਾਂ ਬਰਸਾਂ ਤੋਂ ਬੱਦਲਾਂ ਵਿਚ ਚਮਕ ਰਹੀ ਸੀ ਪਰ ਉਸ ਅਨੁਕੂਲ ਚੱਲ ਕੇ ਸੁਖ ਲੈਣਾ ਵਿਗਿਆਨ ਨੇ ਦੱਸਿਆ।

ਬਿਜਲੀ ਤਾਂ ਤਾਰਾਂ ਰਾਹੀਂ ਇਕ ਥਾਂ ਤੋਂ ਦੂਜੀ ਥਾਂ ਪੁੱਜ ਸਕਦੀ ਸੀ ਪਰ ਜਦ ਇਹ ਸਮਝ ਵਿਚ ਆਈ ਤਾਂ ਅਨੰਤ ਦੁਨਿਆਵੀ ਸੁਖ ਮਨੁੱਖ ਬਿਜਲੀ

ਤੋਂ ਲੈ ਰਿਹਾ ਹੈ। ਜੇਕਰ ਤਾਰਾਂ ਨੰਗੀਆਂ ਹੋਣ ਤਾਂ ਝਟਕਾ ਲੱਗ ਕੇ ਮਰ ਜਾਣ ਦਾ ਡਰ ਵੀ ਹੈ।

ਅਸੀਂ, ਜੋ ਨਿਯਮ ਹੈ, ਉਸ ਤੋਂ ਵਿਪਰੀਤ ਕੁਛ ਵੀ ਨਹੀਂ ਕਰ ਸਕਦੇ। ਜਿਸ ਤਰ੍ਹਾਂ ਪਾਣੀ ਦਾ ਨਿਯਮ ਹੈ—ਨਿਵਾਣ ਵਿਚ ਚੱਲਣਾ—ਇਸ ਤਰ੍ਹਾਂ ਹਰ ਇਕ ਮਾਦਾ ਪਦਾਰਥ ਨਿਯਮ-ਬੱਧ ਹੈ। ਭਾਫ਼, ਬਿਜਲੀ, ਐਟਮ ਤੇ ਹੋਰ ਪਦਾਰਥਾਂ ਤੋਂ ਸੁਖ ਲੈਣ ਦੀ ਵਿਧੀ ਵਿਗਿਆਨਕ ਨੇ ਦੱਸੀ ਤੇ ਅਜੋਕਾ ਮਨੁੱਖ ਮਾਦੇ ਤੋਂ ਕਈ ਤਰ੍ਹਾਂ ਦੇ ਸੁਖ ਲੈ ਰਿਹਾ ਹੈ। ਤਿਵੇਂ ਹੀ ਸੰਤਾਂ ਤੇ ਭਗਤਾਂ ਨੇ ਆਤਮਾ ਪਰਮਾਤਮਾ ਦੇ ਨਿਯਮ ਨੂੰ ਖੋਜ ਜਾਣ ਕੇ ਆਪਣੇ ਆਪ ਨੂੰ ਪਰਮਾਤਮਾ ਦੇ ਅਨੁਕੂਲ ਕਰ ਕੇ ਪਰਮ ਆਨੰਦ ਮਾਣ ਸਕਣ ਵਿਚ ਸਫਲਤਾ ਪ੍ਰਾਪਤ ਕੀਤੀ।

ਪਦਾਰਥ ਦੇ ਜੈਸੇ ਜੈਸੇ ਗਹਿਰੇ ਤਲ ਵਿਚ ਵਿਗਿਆਨਕ ਨੇ ਝਾਤ ਮਾਰੀ ਤਾਂ ਪਦਾਰਥ ਦੇ ਰਾਜ਼ ਤੇ ਨਿਯਮ ਸਮਝ ਵਿਚ ਆਏ। ਆਪਣੀ ਚੇਤਨਾ ਆਤਮਾ ਵਿਚ ਗਹਿਰੀ ਝਾਤ ਮਾਰਨ ਨਾਲ ਭਗਤ ਨੂੰ ਆਤਮਾ ਦੇ ਨਿਯਮ ਦਾ ਪਤਾ ਚੱਲਿਆ ਤੇ ਉਸ ਨਿਯਮ ਦੇ ਅਨੁਕੂਲ ਚੱਲਣ ਦਾ ਰਾਹ ਆਮ ਜਗਤ ਨੂੰ ਦੱਸਿਆ।

ਪਰਮਾਤਮਾ ਸੱਚ ਹੈ, ਨਿਰਵੈਰ ਹੈ, ਭੈ ਤੋਂ ਰਹਿਤ ਹੈ, ਦਇਆ ਦਾ ਸੋਮਾ ਹੈ, ਮਿਠਾਸ ਤੇ ਆਨੰਦ ਦਾ ਘਰ ਹੈ, ਗੁਣਾਂ ਦਾ ਨਿਧਾਨ ਹੈ।

ਜਦ ਇਸ ਤਰ੍ਹਾਂ ਸਰਬ ਅਨੇਕ ਭਰਪੂਰ ਪਰਮਾਤਮਾ ਦਾ ਪੂਰਨ ਆਨੰਦ ਮਾਨਣ ਦਾ ਚਾਅ ਜਦ ਅੰਦਰ ਪੈਦਾ ਹੋਇਆ ਤਾਂ ਮਨੁੱਖ ਨੇ ਆਪਣੇ ਆਪ ਨੂੰ ਪਰਮਾਤਮਾ ਦੇ ਅਨੁਕੂਲ ਕਰ ਲਿਆ। ਇਸ ਤਰ੍ਹਾਂ ਦੇ ਮਨੁੱਖ ਨੂੰ ਬ੍ਰਹਮ-ਗਿਆਨੀ ਆਖਿਆ ਗਿਆ। ਪਦਾਰਥ ਦੇ ਅਨੁਕੂਲ ਚੱਲੀਏ ਤਾਂ ਪਦਾਰਥ ਸੁਖ ਦੇਂਦਾ ਹੈ। ਪਰਮਾਤਮਾ ਦੇ ਅਨੁਕੂਲ ਚੱਲੀਏ ਤਾਂ ਪਰਮਾਤਮਾ ਤੋਂ ਆਨੰਦ ਮਿਲਦਾ ਹੈ। ਅਧਰਮੀ ਉਸ ਨੂੰ ਆਖਦੇ ਹਨ, ਜੋ ਨਿਯਮ ਦੇ ਅਨੁਕੂਲ ਨਹੀਂ ਚੱਲਦਾ। ਦੁਖ, ਰੋਗ ਤੋਂ ਮਾਨਸਿਕ ਤਨਾਓ, ਸਭ ਨਿਯਮ ਪ੍ਰਤਿਕੂਲ ਚੱਲਣ ਦੀਆਂ ਨਿਸ਼ਾਨੀਆਂ ਹਨ।

ਭਾਫ਼, ਬਿਜਲੀ, ਐਟਮ ਤਾਂ ਸਦਾ ਸੁਖ ਦੇਣ ਨੂੰ ਤਿਆਰ ਸੀ—ਸਾਨੂੰ ਨਿਯਮ ਦੇ ਅਨੁਕੂਲ ਹੋਣ ਦੀ ਜਾਚ ਨਾ ਆਈ। ਪਰਮਾਤਮਾ ਤਾਂ ਸਦਾ ਆਨੰਦ ਦੀ ਵਰਸ਼ਾ ਕਰ ਰਿਹਾ ਹੈ ਪਰ ਅਸੀਂ ਪ੍ਰਤਿਕੂਲ ਛਾਤਾ ਆਪਣੇ ਸਿਰ 'ਤੇ ਰੱਖੀ ਰੱਖਿਆ ਤੇ ਆਨੰਦ ਦੀ ਵਰਸ਼ਾ ਤੋਂ ਵਾਂਝੇ ਰਹਿ ਗਏ।

ਕਮਰੇ ਦੇ ਦਰਵਾਜ਼ੇ ਬਾਰੀਆਂ ਬੰਦ ਕਰ ਕੇ ਅਸੀਂ ਸੂਰਜ ਦੀ ਰੋਸ਼ਨੀ ਨੂੰ ਬਾਹਰ ਰੋਕ ਸਕਦੇ ਹਾਂ, ਜਿਸ ਸੂਰਜ ਕਰਕੇ ਬ੍ਰਹਿਮੰਡ ਵਿਚ ਰਾਤਾਂ, ਰੁੱਤਾਂ, ਥਿੱਤਾਂ ਬਦਲਦੀਆਂ ਹਨ, ਉਸ ਨੂੰ ਤੇ ਉਸ ਦੇ ਨੂਰ ਨੂੰ ਅੰਦਰ ਕਮਰੇ ਵਿਚ ਪ੍ਰਵੇਸ਼

ਕ਼ਰਨ 'ਤੇ ਰੋਕ ਲਾਈ ਜਾ ਸਕਦੀ ਹੈ। ਅਕਾਲ ਪੁਰਖ ਦਾ ਮਹਾਂ ਚਾਨਣ ਸਾਡੇ ਹਿਰਦੇ ਤਕ ਪੁੱਜੇ, ਇਸ 'ਤੇ ਵੀ ਰੋਕ ਲਾਈ ਜਾ ਸਕੀਦੀ ਹੈ ਤੇ ਇਹ ਨਿਯਮ ਪਰਮਾਤਮਾ ਦੇ ਕਰੁਣਾ ਤੇ ਸੁਤੰਤਰਤਾ ਵਿੱਚੋਂ ਨਿਕਲਿਆ ਹੈ—ਇਸ ਵਾਸਤੇ ਉਸ ਨੇ ਮਜਬੂਰ ਨਹੀਂ ਕੀਤਾ ਕਿ ਤੂੰ ਨਿਯਮ ਦੇ ਅਨੁਕੂਲ ਚੱਲ ਪਰ ਪ੍ਰਤੀਕੂਲ ਵਿਚ ਚੱਲਣਾ ਤੇ ਜਿਊਣਾ ਅਧਿਕਾਰ ਵਿਚ ਜੀਵਨਾ ਹੈ। ਅੱਖਾਂ ਬੰਦ ਕਰ ਕੇ ਚੱਲੀਏ ਤਾਂ ਸੂਰਜ ਦੇ ਨੂਰ ਨਾਲ ਸੰਬੰਧ ਟੁੱਟ ਜਾਂਦਾ ਹੈ। ਅਚੇਤ ਜੀਵਨ ਪਰਮਾਤਮਾ ਦੇ ਪਰਮ ਨੂਰ ਆਨੰਦ ਤੇ ਰਸ ਤੋਂ ਵਾਂਝੇ ਰਹਿ ਜਾਂਦਾ ਹੈ। ਦੁਖ ਤੇ ਬਿਪਤਾ ਨਿਯਮ ਤੋਂ ਉਲਟ ਚੱਲਣ ਦੀਆਂ ਨਿਸ਼ਾਨੀਆਂ ਹਨ। ਅਜੋਕੇ ਮਨੁੱਖ ਦੀ ਦੁਖਿਤ ਗਤੀ ਨੂੰ ਵੇਖ ਕੇ ਕਹਿਣਾ ਪੈਂਦਾ ਹੈ ਕਿ ਨਿਯਮ ਦੇ ਅਨੁਕੂਲ ਚੱਲਣਾ ਭੁੱਲ ਗਿਆ ਹੈ, ਇਸ ਵਾਸਤੇ ਸਮੱਗ੍ਰ ਮਨੁੱਖੀ ਜੀਵਨ ਵਿਚ ਦੁਖ ਹੀ ਦੁਖ ਹੈ।

ਸੰਤ ਨੇ ਪਰਮਾਤਮਾ ਦੇ ਨਿਯਮ ਜਾਣ ਲਏ—ਉਸ ਨੂੰ ਪਤਾ ਚੱਲਿਆ ਕਿ ਝੂਠ, ਵੈਰ, ਧੋਖਾ, ਅਨਿਆਇ ਕਰਨ ਨਾਲ ਮਨੁੱਖ ਪਰਮਾਤਮਾ ਦੇ ਪ੍ਰਤਿਕੂਲ ਹੋ ਜਾਂਦਾ ਹੈ ਤੇ ਜੋ ਜਗਤ ਨੂੰ ਦੁਖ ਦੇਂਦਾ ਹੈ, ਉਸ ਨੂੰ ਜਗਤ ਵੀ ਦੁਖ ਦੇਂਦਾ ਹੈ। ਜੋ ਅਨਿਆਇ ਕਰਦਾ ਹੈ, ਉਸ ਨੂੰ ਇਨਸਾਫ਼ ਮਿਲਣਾ ਔਖਾ ਹੈ। ਪਰਮਾਤਮਾ ਦੇ ਗੁਣਾਂ ਨੂੰ ਸਮਝ, ਗੁਣੀ ਬਣ, ਆਨੰਦ-ਮਈ ਜੀਵਨ ਬਤੀਤ ਕਰਨਾ ਚਾਹੀਦਾ ਹੈ। ਗੁਣਾਂ ਦਾ ਉਚਾਰਨ ਕਰਨ ਨਾਲ ਗੁਣਵਾਨ ਬਣ ਜਾਂਦਾ ਹੈ :

**...ਗੁਣ ਕਹਿ ਗੁਣੀ ਸਮਾਵਣਿਆ॥** *(ਪੰਨਾ 110)*

ਤੇ ਇਸ ਤਰ੍ਹਾਂ ਗੁਣ ਸਾਗਰ ਵਿਚ ਸਮਾ, ਪਰਮ ਅਨੰਦ ਮਾਣ ਸਕੀਦਾ ਹੈ।

# ਦੁਖ

ਇਕ ਅਕਾਲ ਪੁਰਖ ਵਿਆਪਕ ਹੈ—ਦੂਜਾ ਮਨੁੱਖੀ ਤਲ 'ਤੇ ਦੁਖ ਵਿਆਪਕ ਹੈ। ਭਾਵੇਂ ਦੁਖ ਦੀ ਮਾਰ ਤੋਂ ਕਈ ਪਸ਼ੂ-ਪੰਖੀ ਬਚੇ ਹੋਏ ਹਨ ਪਰ ਮਨੁੱਖਤਾ ਤਾਂ ਸਾਰੀ ਦੁਖ ਦੀ ਲਪੇਟ ਵਿਚ ਹੈ :

**ਬਾਲੀ ਰੋਵੈ ਨਾਹਿ ਭਤਾਰੁ ॥**
**ਨਾਨਕ ਦੁਖੀਆ ਸਭੁ ਸੰਸਾਰੁ ॥** *(ਵਾਰ ਰਾਮਕਲੀ, ਮ: ੧, ਪੰਨਾ 954)*

ਗੁਰੂ ਨਾਨਕ ਦੇਵ ਜੀ ਦੀ ਅਗੰਮੀ ਦ੍ਰਿਸ਼ਟੀ ਨੇ ਦੁਖ ਦੇ ਡੂੰਘੇ ਰਾਜ਼ ਆਪਣੀ ਬਾਣੀ ਵਿਚ ਦੱਸੇ ਹਨ—ਦੁਖ ਇਕ ਸਰਾਪ ਸਮਝਿਆ ਜਾਂਦਾ ਹੈ ਤੇ ਜਿਸ ਤੋਂ ਦੁਖ ਮਿਲੇ, ਉਸ ਨਾਲ ਪਿਆਰ ਹੋਣਾ ਬਹੁਤ ਔਖਾ ਹੈ, ਬਲਕਿ ਉਲਟਾ ਨਫ਼ਰਤ ਹੋ ਜਾਂਦੀ ਹੈ। ਦੁਖ ਦਰਅਸਲ ਨਿਯਮ ਦੀ ਉਲੰਘਣਾ ਹੈ। ਜਦ ਕੋਈ ਮਨੁੱਖ ਨਿਯਮ ਤੋੜਦਾ ਹੈ ਤਾਂ ਕੁਦਰਤ ਵੱਲੋਂ ਦੁੱਖਾਂ ਦਾ ਨਗਾਰਾ (ਅਲਾਰਮ) ਵੱਜਦਾ ਹੈ। ਮਨੁੱਖ ਨੂੰ ਦੁਖ ਤੋਂ ਬਿਨਾਂ ਸਾਵਧਾਨ ਕਰਨਾ ਅਤੀ ਕਠਿਨ ਹੈ। ਦੁਖ ਜ਼ਿੰਦਗੀ ਵਿਚ ਹਰਕਤ ਲੈ ਆਂਵਦਾ ਹੈ, ਦੁਖ ਵਿਚ ਮਨੁੱਖ ਪ੍ਰਹੇਜ਼ਗਾਰ ਤੇ ਨਿਯਮ-ਬੱਧ ਹੋ ਜਾਂਦਾ ਹੈ, ਦੁਖ ਦੁਆ ਨੂੰ ਜਨਮ ਦੇਂਦਾ ਹੈ, ਵਿਚਾਰ, ਦੁਰਾਚਾਰ ਤੇ ਅਨੇਕਾਂ ਪਾਪਾਂ ਦਾ ਦਾਰੂ ਕੇਵਲ ਦੁਖ ਹੈ :

**ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ ॥**
*(ਆਸਾ ਦੀ ਵਾਰ, ਪੰਨਾ 469)*

ਦੁਖ ਦੀ ਪੀੜਾ ਪਾਪਾਂ ਤੋਂ ਦੂਰ ਕਰ ਦੇਂਦੀ ਹੈ ਤੇ ਜੋ ਕਈ ਸਾਲਾਂ ਦੇ ਜਪ ਤਪ ਨਾਲ ਵਿਕਾਰ ਨਹੀਂ ਦੂਰ ਹੁੰਦੇ ਸਨ, ਉਹੋ ਦੁਖ ਦੀ ਪੀੜਾ ਨਾਲ ਦੂਰ ਹੋ ਜਾਂਦੇ ਹਨ। ਭਾਵੇਂ ਵਕਤੀ ਹੀ ਦੂਰ ਹੋਵਣ ਪਰ ਦੁਖ ਵਿਚ ਪੀੜਤ ਹਿਰਦਾ ਪਾਪ ਤੋਂ ਬਚਿਆ ਰਹਿੰਦਾ ਹੈ। ਰਸਤੇ ਵਿਚ ਖਾਈਆਂ ਤੇ ਖੱਡੇ ਹੋਵਣ ਤਾਂ ਮਨੁੱਖ ਸਾਵਧਾਨ ਚੱਲਦਾ ਹੈ ਪਰ ਰਸਤਾ ਹਮਵਾਰ ਤੇ ਸਿੱਧਾ ਹੋਵੇ ਤਾਂ ਸਾਵਧਾਨੀ ਖ਼ਤਮ ਹੋ ਜਾਂਦੀ ਹੈ। ਅਕਸਰ ਸਿੱਧੇ ਰਸਤਿਆਂ 'ਤੇ ਟਕਰਾਓ (ਐਕਸੀਡੈਂਟ) ਜ਼ਿਆਦਾ ਹੁੰਦੇ ਹਨ, ਕਿਉਂਕਿ ਅਸਾਵਧਾਨੀ ਅਚੇਤ-ਪੁਣਾ ਘੇਰ ਲੈਂਦਾ ਹੈ, ਸੁਚੇਤ ਰਹਿਣ ਲਈ ਕੋਈ ਦੁਖ, ਕੋਈ ਖ਼ਤਰਾ ਚਾਹੀਦਾ ਹੈ। ਜੰਗ ਲੜਾਈ ਦੇ ਦਿਨਾਂ ਵਿਚ ਸਮੁੱਚੀ ਕੌਮ ਤੇ ਦੇਸ਼, ਜਿਸ ਜਾਗ੍ਰਤੀ ਵਿਚ ਹੁੰਦਾ

ਹੈ—ਜੰਗ-ਲੜਾਈ ਬੰਦ ਹੋਣ ਫਿਰ ਅਚੇਤਤਾ ਦੀ ਖੱਡ ਵਿਚ ਗਿਰ ਜਾਂਦਾ ਹੈ। ਹਰ ਦੁਖ ਕੁਛ ਨਵਾਂ ਅਨੁਭਵ ਤੇ ਸ਼ਕਤੀ ਦੇ ਜਾਂਦਾ ਹੈ। ਗਿਆਨ ਤੇ ਸ਼ਕਤੀ ਦੇ ਡੂੰਘੇ ਝਰਨੇ ਦੁਖ ਦੇ ਗਹਿਰੇ ਤਲ ਵਿੱਚੋਂ ਨਿਕਲਦੇ ਹਨ।

ਸੁਖ ਆਲਸੀ ਦਰਿੱਦ੍ਰੀ ਬਣਾ ਦੇਂਦਾ ਹੈ—ਸੁਖ ਦੇ ਬੋਝ ਹੇਠ ਦੱਬਿਆ ਉੱਚੀਆਂ ਉਡਾਰੀਆਂ ਲਾਉਣ ਵਿਚ ਅਸਮਰੱਥ ਹੋ ਜਾਂਦਾ ਹੈ। ਬਹੁਤ ਸੁਖੀ ਘਰਾਣਿਆਂ ਵਿਚ ਕਲਾਕਾਰ, ਦਾਰਸ਼ਨਿਕ, ਭਗਤ ਤੇ ਵਿਗਿਆਨਕ ਘੱਟ ਹੀ ਪੈਦਾ ਹੋਏ ਹਨ। ਸੁਖੀ ਘਰਾਣਿਆਂ ਦੇ ਅਕਸਰ ਬੱਚੇ ਗੋਬਰ-ਗਨੇਸ਼ ਹੀ ਹੁੰਦੇ ਹਨ।

ਵਿਕਾਸ ਤੇ ਸੁਚੇਤ ਰਹਿਣ ਲਈ ਕੋਈ ਦੁਖ ਦਾ ਧੰਦਾ ਚਾਹੀਦਾ ਹੈ ਯਾ ਦੁਖ ਦਾ ਅਨੁਭਵ ਹੋਵੇ ਤਾਂ ਹੀ ਜੀਵਨ ਵਿਚ ਵਿਕਾਸ ਹੁੰਦਾ ਹੈ। ਇਕ ਮੁਰਝਾਏ ਹੋਏ ਫੁੱਲ ਨੂੰ ਵੇਖ, ਮਹਾਤਮਾ ਬੁੱਧ ਨੂੰ ਅਤਿਅੰਤ ਧੱਕਾ ਲੱਗਿਆ। ਉਨ੍ਹਾਂ ਨੂੰ ਸਾਰਾ ਜਗਤ ਮੁਰਝਾਇਆ ਦਿਖਾਈ ਦੇਣ ਲੱਗ ਪਿਆ।

ਇਸ ਦੁਖ ਦੇ ਧੱਕੇ ਨੇ ਪਰਮ ਸੁਖ ਦੀ ਤਲਾਸ਼ ਲਈ ਮਜਬੂਰ ਕਰ ਦਿੱਤਾ ਤੇ ਦੁਖ ਦੇ ਇਸ ਧੱਕੇ ਨੇ ਆਪ ਨੂੰ ਮਹਾਤਮਾ ਬਣਾ ਦਿੱਤਾ। ਕਬੀਰ ਜੀ ਦੇ ਸ਼ਿਸ਼ ਭਗਤ ਧਨੀ ਰਾਮ ਦਾ ਕਹਿਣਾ ਹੈ ਕਿ ਮੈਂ ਉਸ ਦੁਖ ਤੋਂ ਸਦਕੇ ਜਾਂਦਾ ਹਾਂ ਜੋ ਪਲ ਪਲ ਨਾਮ ਜਪਾਣ ਲਈ ਪ੍ਰੇਰਤ ਕਰੇ:

*ਬਲਿਹਾਰੀ ਉਸ ਦੁਖੁ ਕੌ ਜਿਹ ਪਲਿ ਪਲਿ ਨਾਮੁ ਜਪਾਇ।*

ਛੋਟਾ ਦੁਖ ਕੋਈ ਛੋਟਾ ਅਨੁਭਵ ਦੇ ਜਾਂਦਾ ਹੈ ਪਰ ਵੱਡਾ ਦੁਖ, ਵੱਡਾ ਅਨੁਭਵ, ਵੱਡੀ ਖੋਜ 'ਤੇ ਮਜਬੂਰ ਕਰਦਾ ਹੈ ਜਦ ਸਾਰਾ ਜਗਤ ਦੁਖ ਦਿਖਾਈ ਦਿੱਤਾ।

ਸੰਸਾਰ ਦੁਖ ਦਾ ਸਾਗਰ ਹੈ। ਇਸ ਬੋਧ ਨੇ ਨਿਰੰਕਾਰ ਸੁਖ ਸਾਗਰ ਦੀ ਖੋਜ ਭਾਲ 'ਤੇ ਮਜਬੂਰ ਕੀਤਾ।

ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਪਹਿਲੇ ਉਹ ਗੁਰੂ ਪ੍ਰਸ਼ੋਤਮ ਅਵਤਾਰ ਹਨ, ਜਿਨ੍ਹਾਂ ਨੇ ਦੁਖ ਭੁੱਖ ਨੂੰ ਵੀ ਅਕਾਲ ਪੁਰਖ ਦੀ ਇਕ ਦਾਤ ਆਖਿਆ ਹੈ:

**ਕੇਤਿਆ ਦੂਖ ਭੂਖ ਸਦ ਮਾਰ॥**
**ਏਹਿ ਭਿ ਦਾਤਿ ਤੇਰੀ ਦਾਤਾਰ॥** *(ਜਪੁਜੀ)*

ਦੁਨਿਆਵੀ ਸੁੱਖਾਂ ਨੇ ਤਾਂ ਅੱਯਾਸ਼ ਤੇ ਬਦਮਾਸ਼ ਹੀ ਜ਼ਿਆਦਾ ਪੈਦਾ ਕੀਤੇ ਹਨ—ਸੁਖ ਬੇਹੋਸ਼ ਕਰ ਦੇਂਦਾ ਹੈ ਤੇ ਬੇਹੋਸ਼ੀ ਸਾਰਾ ਵਿਕਾਸ ਰੋਕ ਦੇਂਦੀ ਹੈ। ਸੱਚ ਤਾਂ ਇਹ ਹੈ ਕਿ ਗਿਆਨ, ਵਿਗਿਆਨ, ਧਰਮ, ਨਾਮ-ਰਸ ਦੇ ਮਹਾਨ ਮੋਤੀ ਦੁੱਖਾਂ ਦੇ ਗਹਿਰੇ ਸਾਗਰ ਵਿੱਚੋਂ ਨਿਕਲਦੇ ਹਨ। ਦੁਨੀਆ ਦਾ ਸਭ ਤੋਂ ਵੱਡਾ

ਦੁਖੀ ਉਹ ਹੈ ਜੋ ਕਦੀ ਦੁਖੀ ਨਹੀਂ ਹੋਇਆ, ਕਿਉਂਕਿ ਉਸ ਕੋਲ ਹਉਮੈ ਗਿਆਨ ਨਾਮ-ਰਸ ਦਾ ਹੋਣਾ ਮੁਸ਼ਕਿਲ ਹੈ।

ਸੰਸਾਰ ਦੇ ਬਹੁਤੇ ਭਗਤ, ਬ੍ਰਹਮ-ਗਿਆਨੀ, ਦੀਨ-ਹੀਨ ਦੁਖੀ ਘਰਾਣਿਆਂ ਵਿੱਚੋਂ ਪੈਦਾ ਹੋਏ ਹਨ।

ਦੁਖ ਨੇ ਜੀਵਨ ਦੇ ਤਲ ਵਿਚ ਗਹਿਰੀ ਝਾਤ ਮਾਰਨ 'ਤੇ ਮਜਬੂਰ ਕੀਤਾ ਔਰ ਉਨ੍ਹਾਂ ਨੇ ਪਿੰਡੇ ਵਿੱਚੋਂ ਹੀ ਬ੍ਰਹਿਮੰਡ ਦਾ ਭੇਦ ਪਾ ਲਿਆ:

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥**

*(ਭਗਤ ਪੀਪਾ ਜੀ, ਪੰਨਾ 695)*

# ਵਿਤਕਰਾ

ਮਨੁੱਖੀ ਜੀਵਨ ਦਾ ਬਗ਼ੀਚਾ ਬਹੁਤਾ ਵਿਤਕਰਿਆਂ ਨੇ ਉਜਾੜਿਆ ਹੈ। ਮਨੁੱਖ ਨੇ ਮਨੁੱਖ ਤੋਂ ਦੂਰ ਹੋਣ ਦੇ ਅਨੇਕਾਂ ਉਪਰਾਲੇ ਕੀਤੇ ਹਨ। ਇਸ ਵਾਸਤੇ ਮਨੁੱਖੀ ਦੁਨੀਆ ਅੰਦਰ ਘੋਰ ਸੰਤਾਪ ਵੇਖਣ ਨੂੰ ਮਿਲਦਾ ਹੈ। ਕਿਧਰੇ ਕਾਲੇ ਤੇ ਚਿੱਟੇ ਰੰਗ ਦਾ ਵਿਤਕਰਾ ਖੜ੍ਹਾ ਹੋ ਜਾਂਦਾ ਹੈ, ਕਿਧਰੇ ਭਾਸ਼ਾ ਦਾ ਅੰਤਰ ਦਿਲਾਂ ਵਿਚ ਅੰਤਰਾ ਪਾ ਦੇਂਦਾ ਹੈ। ਮੁਲਕ ਤੇ ਮਜ਼ਹਬ ਦੇ ਨਾਂ 'ਤੇ ਵੰਡੀਆਂ ਪੈ ਜਾਂਦੀਆਂ ਹਨ।

ਵਿਤਕਰਾ ਅਧਰਮ ਹੈ। ਇਹ ਮਨੁੱਖ ਨੂੰ ਮਨੁੱਖ ਨਾਲੋਂ ਦੂਰ ਕਰਨ ਦੀ ਇਕ ਰਾਜਨੀਤਿਕ ਚਾਲ ਹੈ। ਜਿਹੜੇ ਸਾਧਨ ਮਨੁੱਖ ਨੂੰ ਮਨੁੱਖ ਨਾਲ ਨਹੀਂ ਜੁੜਨ ਦੇਂਦੇ, ਉਹ ਸਾਧਨ ਮਨੁੱਖ ਨੂੰ ਪਰਮਾਤਮਾ ਨਾਲ ਕਤਈ ਨਹੀਂ ਜੁੜਨ ਦੇਣਗੇ।

ਉਂਜ ਹਰ ਤਰ੍ਹਾਂ ਦਾ ਵਿਤਕਰਾ ਘਾਤਕ ਹੈ। ਪਰ ਜਾਤ-ਪਾਤ ਕਰਕੇ ਵਿਤਕਰਾ ਕਰਨਾ ਪ੍ਰਾਣੀ-ਮਾਤਰ ਲਈ ਅਤੀ ਘਾਤਕ ਹੈ। ਰੰਗ, ਰੂਪ, ਭਾਸ਼ਾ, ਨਸਲ ਕਰਕੇ ਤਾਂ ਸਾਰੀ ਦੁਨੀਆ ਵਿਚ ਵਿਤਕਰੇ ਮੌਜੂਦ ਹਨ ਪਰ ਜਾਤ-ਪਾਤ ਦਾ ਵਿਤਕਰਾ ਭਾਰਤ ਦੇਸ਼ ਵਿਚ ਸਭ ਤੋਂ ਜ਼ਿਆਦਾ ਹੈ। ਇਸ ਜਾਤ-ਪਾਤ ਵਰਨ-ਭੇਦ ਦੇ ਵਿਤਕਰੇ ਕਰਕੇ ਇਹ ਦੇਸ਼ ਅਤਿਅੰਤ ਪੀੜਤ ਰਿਹਾ ਹੈ।

ਅਗਰ ਇਕ ਪਰਮਾਤਮਾ ਦੇ ਨੂਰ ਤੋਂ ਸਾਰੀ ਲੋਕਾਈ ਪੈਦਾ ਹੋਈ ਹੈ ਤਾਂ ਫਿਰ ਊਚ-ਨੀਚ, ਜਾਤ-ਪਾਤ ਦਾ ਵਿਤਕਰਾ ਤਾਂ ਘੋਰ ਪਾਪ ਹੈ :

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥**

*(ਪ੍ਰਭਾਤੀ ਕਬੀਰ ਜੀ, ਪੰਨਾ 1349)*

ਜਦ ਉਤਪਤੀ ਇਕ ਤੋਂ ਹੈ ਤੇ ਸਮੱਗ੍ਰ ਜੀਵਨ ਦਾ ਮੂਲ ਜਦ ਇਕ ਹੈ, ਤਾਂ ਭੇਦ-ਭਾਵ ਨੂੰ ਜਨਮ ਦੇਣਾ ਬਹੁਤ ਵੱਡੀ ਅਗਿਆਨਤਾ ਹੈ :

**ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥**

*(ਸੋਰਠਿ ਮ: ੫, ਪੰਨਾ 611)*

ਹਰ ਵਸਤੂ ਤੇ ਜੀਵ ਅਨਾਮ ਪੈਦਾ ਹੁੰਦਾ ਹੈ। ਸਰੀਰ ਲੈ ਕੇ ਜੰਮਦਾ ਹੈ

ਨਾਮ ਲੈ ਕੇ ਨਹੀਂ। ਸਮੱਗ੍ਰ ਵਸਤੂਆਂ ਨੂੰ ਤੇ ਜੀਵਾਂ ਨੂੰ ਨਾਮ ਮਨੁੱਖ ਨੇ ਦਿੱਤੇ ਹਨ, ਪਰ ਮਨੁੱਖ ਨੇ ਮਨੁੱਖ ਨੂੰ ਨਾਮ ਦੇ ਨਾਲ ਜਾਤ-ਪਾਤ ਦਾ ਵਿਤਕਰਾ ਵੀ ਦੇ ਦਿੱਤਾ, ਜਿਸ ਕਰਕੇ ਮਨੁੱਖ ਦਾ ਮਨੁੱਖ ਨਾਲ ਸੰਬੰਧ ਟੁੱਟ ਗਿਆ।

ਹਰ ਮਨੁੱਖ ਦਾ ਸਰੀਰ ਪੰਜ ਤੱਤ ਦਾ ਪੁਤਲਾ ਹੈ ਤੇ ਹੱਡ ਮਾਸ ਨਾੜੀ ਮਿੱਝ ਖ਼ੂਨ ਦਾ ਥੈਲਾ ਹੈ। ਸਰੀਰ ਦੇ ਤਲ 'ਤੇ ਇਸ ਤਰ੍ਹਾਂ ਦੀ ਕੋਈ ਵਸਤੂ ਨਹੀਂ ਦਿਖਾਈ ਦੇਂਦੀ, ਜਿਸ ਕਰਕੇ ਜਾਤ ਉੱਚੀ ਤੇ ਨੀਵੀਂ ਮੰਨ ਲਈਏ:

**ਤੁਮ ਕਤ ਬ੍ਰਾਹਮਣ ਹਮ ਕਤ ਸੂਦ॥**
**ਹਮ ਕਤ ਲੋਹੂ ਤੁਮ ਕਤ ਦੂਧ॥** *(ਗਉੜੀ ਕਬੀਰ ਜੀ, ਪੰਨਾ 324)*

ਸਾਰਿਆਂ ਦੇ ਜਨਮ ਲੈਣ ਦਾ ਢੰਗ ਵੀ ਇੱਕੋ ਹੀ ਹੈ:

**ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥**
**ਤਉ ਆਨ ਬਾਟ ਕਾਹੇ ਨਹੀ ਆਇਆ॥** *(ਗਉੜੀ ਕਬੀਰ ਜੀ, ਪੰਨਾ 324)*

ਮਨੁੱਖ ਦੇ ਅਹੰਕਾਰ ਤੇ ਅਗਿਆਨ ਨੇ ਇਸ ਜਾਤ-ਪਾਤ ਦੀ ਮਾਰੂ ਬਿਮਾਰੀ ਨੂੰ ਜਨਮ ਦਿੱਤਾ ਹੈ।

ਗੁਰੂ ਨਾਨਕ ਦੇਵ ਜੀ ਨੇ ਜਾਤ-ਪਾਤ, ਭਾਸ਼ਾ, ਮੁਲਕ ਤੇ ਮਜ਼ਹਬੀ ਵਿਤਕਰਿਆਂ ਤੋਂ ਉੱਚੇ ਉੱਠਣ ਦਾ ਉਪਦੇਸ਼ ਦਿੱਤਾ। ਇਸ ਵਾਸਤੇ ਆਪ ਜੀ ਦਾ ਉਪਦੇਸ਼ ਸਮੂਹ ਜਗਤ ਲਈ ਸਾਂਝਾ ਹੈ:

**ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥**
**ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ॥**
*(ਸੂਹੀ ਮਹਲਾ ੫, ਪੰਨਾ 747)*

ਗੁਰੂ ਅਮਰਦਾਸ ਜੀ ਨੇ ਅਨੇਕਤਾ ਦੇ ਵਿਤਕਰਿਆਂ ਨੂੰ ਦੂਰ ਕਰਨ ਲਈ ਇਕ ਪੰਗਤ ਦੀ ਸਾਜਨਾ ਸਾਜੀ ਜਿਸ ਵਿਚ ਭਾਸ਼ਾ, ਮਜ਼ਹਬ ਤੇ ਜਾਤ-ਪਾਤ ਦਾ ਕੋਈ ਭੇਦ ਨਹੀਂ ਸੀ ਰੱਖਿਆ ਜਾਂਦਾ। ਜਾਤ ਅਹੰਕਾਰੀ ਨੂੰ ਗੁਰੂ ਅਮਰਦਾਸ ਜੀ ਨੇ ਘੋਰ ਮੂਰਖ ਆਖਿਆ ਹੈ:

**ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥**
**ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥**
*(ਭੈਰਉ ਮਹਲਾ ੩, ਪੰਨਾ 1127)*

ਵੱਖ-ਵੱਖ ਜਾਤਾਂ ਦੇ ਇਲਾਕੇ ਤੇ ਵੱਖ-ਵੱਖ ਭਾਸ਼ਾ ਬੋਲਣ ਵਾਲਿਆਂ ਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅੰਮ੍ਰਿਤ ਛਕਾ ਕੇ ਆਪਣਾ ਪਿਆਰਾ ਬਣਾਇਆ ਤੇ ਅਸੀਂ ਜਾਤ-ਪਾਤ ਦਾ ਵਿਤਕਰਾ ਖੜਾ ਕਰ ਕੇ ਪਿਆਰਿਆਂ ਨੂੰ ਦੁਸ਼ਮਣ ਬਣਾਈਏ ਤਾਂ ਇਹ ਸੋਚਣੀ ਜਿਥੇ ਮਨੁੱਖਤਾ ਲਈ ਘਾਤਕ ਹੈ, ਉਥੇ ਗੁਰੂ-ਸਿਧਾਂਤ ਤੋਂ ਬਿਲਕੁਲ ਉਲਟ ਹੈ। ਹਿੰਦੂ ਸਮਾਜ ਨੇ ਜਾਤ-ਪਾਤ ਦੇ

ਵਿਤਕਰਿਆਂ ਕਰਕੇ ਕਾਫ਼ੀ ਨੁਕਸਾਨ ਉਠਾਇਆ ਤੇ ਉਨ੍ਹਾਂ ਨੂੰ ਹੁਣ ਹੋਸ਼ ਆਵਣ ਲੱਗ ਪਈ ਹੈ। ਪਰ ਅਸੀਂ ਤਾਂ ਗੁਰੂ ਤੇ ਗੁਰਦੁਆਰਿਆਂ ਨਾਲ ਵੀ ਜਾਤ-ਪਾਤ ਜੋੜ ਰਹੇ ਹਾਂ ਤੇ ਗੁਰਦੁਆਰਿਆਂ ਦੇ ਵਿਚ ਜਾਤ-ਪਾਤ ਦੇ ਵਿਤਕਰੇ ਖੜੇ ਕਰ ਕੇ ਅਗਰ ਮਨੁੱਖ ਨੂੰ ਮਨੁੱਖ ਨਾਲੋਂ ਤੋੜਿਆ ਗਿਆ ਤਾਂ ਗੁਰਦੁਆਰੇ ਬਣਾਣ ਦਾ ਮੂਲ ਮਕਸਦ ਨਸ਼ਟ ਹੋ ਜਾਵੇਗਾ। ਗੁਰਦੁਆਰਾ ਕੇਵਲ ਗੁਰੂ ਦਾ ਘਰ ਹੈ, ਜਿਥੋਂ ਸਾਰੀ ਮਾਨਵਤਾ ਦੇ ਸੋਮੇ ਪਰਮਾਤਮਾ ਨਾਲ ਜੁੜਨ ਦੀ ਸੂਝ ਲੈਣੀ ਹੈ :

**ਗੁਰੂ ਦੁਆਰੈ ਹੋਇ ਸੋਝੀ ਪਾਇਸੀ॥** *(ਪੰਨਾ 730)*

ਇਹ ਸਿੱਖ ਜਗਤ ਲਈ ਬਹੁਤ ਘਾਤਕ ਘਟਨਾ ਹੈ ਕਿ ਜਾਤ-ਪਾਤ ਗੁਰਦੁਆਰਿਆਂ ਨਾਲ ਵੀ ਜੋੜੀ ਜਾਵੇ। ਸਤਿਗੁਰੂਆਂ ਦੇ ਆਸ਼ੇ ਦੀ ਘੋਰ ਉਲੰਘਣਾ ਹੈ। ਅਕਾਲ ਪੁਰਖ ਦਾ ਨਾਮ ਜਪਦਿਆਂ ਜਾਤ-ਪਾਤ ਦੇ ਵਿਤਕਰੇ ਖ਼ਤਮ ਹੋ ਜਾਂਦੇ ਹਨ :

**ਕਹਾ ਕਰਉ ਜਾਤੀ ਕਹ ਕਰਉ ਪਾਤੀ॥**
**ਰਾਮ ਕੋ ਨਾਮੁ ਜਪਉ ਦਿਨ ਰਾਤੀ॥** *(ਆਸਾ ਨਾਮਦੇਉ ਜੀ, ਪੰਨਾ 485)*

ਮਨੁੱਖ ਨੂੰ ਮਨੁੱਖ ਦੇ ਨੇੜੇ ਲਿਆਵਣਾ ਸਭ ਤੋਂ ਵੱਡਾ ਪੁੰਨ ਹੈ ਤੇ ਮਨੁੱਖ ਨੂੰ ਮਨੁੱਖ ਤੋਂ ਦੂਰ ਕਰਨਾ ਸਭ ਤੋਂ ਵੱਡਾ ਪਾਪ ਹੈ। ਮੰਦਰ ਤੇ ਮਸਜਿਦ ਅਗਰ ਮਨੁੱਖ ਨੂੰ ਮਨੁੱਖ ਨਾਲੋਂ ਦੂਰ ਕਰਦੇ ਹਨ ਤਾਂ ਇਨ੍ਹਾਂ ਦੇ ਬਣਾਉਣ ਦਾ ਕੋਈ ਮਕਸਦ ਨਹੀਂ ਹੈ।

ਇਕਬਾਲ ਨੇ ਸਾਫ਼ ਕਹਿ ਦਿੱਤਾ ਕਿ ਮੈਨੂੰ ਮੌਲਵੀ ਤੇ ਬ੍ਰਾਹਮਣ ਦਾ ਉਪਦੇਸ਼ ਤੇ ਇਨ੍ਹਾਂ ਦੀ ਬਣੀ ਮਸਜਿਦ ਤੇ ਮੰਦਰ ਨਹੀਂ ਚਾਹੀਦਾ, ਕਿਉਂਕਿ ਇਨ੍ਹਾਂ ਵਿਚ ਵਿਤਕਰਿਆਂ ਦੀ ਬੂ ਆਂਵਦੀ ਹੈ :

*ਸਚ ਕਹਿ ਦੂੰ ਐ ਬ੍ਰਹਮਨ ਗਰ ਤੂ ਬੁਰਾ ਨਾ ਮਾਨੈ।*
*ਤੇਰੇ ਸਨਮ ਕਦੋਂ ਕੇ ਬੁਤ ਹੋ ਗਏ ਪੁਰਾਨੇ।*
*ਅਪਨੋਂ ਸੇ ਬੈਰ ਰਖਨਾ ਤੂ ਨੇ ਬੁਤੋਂ ਸੇ ਸੀਖਾ,*
*ਜੰਗੋ ਜਦਲ ਸਿਖਾਇਆ ਵਾਇਜ਼ ਕੋ ਭੀ ਖ਼ੁਦਾ ਨੇ।*
*ਤੰਗ ਆਕਰ ਮੈਂ ਨੇ ਆਖ਼ਿਰ ਦਰੋ ਹਰਮ ਕੋ ਛੋੜਾ,*
*ਵਾਇਜ਼ ਕਾ ਵਾਅਜ਼ ਛੋੜਾ ਛੋੜੇ ਤੇਰੇ ਫਸਾਨੇ।*

ਕਬੀਰ ਜੀ ਵੀ ਇਸ ਵਿਤਕਰੇ-ਭਰੇ ਉਪਦੇਸ਼ਾਂ ਤੋਂ ਦੁਖਤ ਹੋ ਕੇ ਕਹਿੰਦੇ ਹਨ ਕਿ :

**ਹਮਰਾ ਝਗਰਾ ਰਹਾ ਨ ਕੋਊ॥**
**ਪੰਡਿਤ ਮੁਲਾਂ ਛਾਡੇ ਦੋਊ॥...**

**ਪੰਡਿਤ ਮੁਲਾਂ ਜੋ ਲਿਖਿ ਦੀਆ॥**
**ਛਾਡਿ ਚਲੇ ਹਮ ਕਛੂ ਨ ਲੀਆ॥** *(ਭੈਰਉ ਕਬੀਰ ਜੀ, ਪੰਨਾ 1159)*

ਛੂਆ ਛਾਤ ਦੀ ਬਿਮਾਰੀ ਜਦ ਕਦੇ ਸਿੱਖਾਂ ਵਿਚ ਵੇਖਣ ਨੂੰ ਮਿਲਦੀ ਹੈ ਕਿ ਉਸ ਦੀ ਦ੍ਰਿਸ਼ਟੀ ਵਿਚ ਮੌਲਾਣੇ ਵਾਲੀ ਨਫ਼ਰਤ ਤੇ ਬ੍ਰਾਹਮਣ ਵਾਲਾ ਛੂਆ-ਛਾਤ ਦਾ ਭਰਮ ਹੈ ਤਾਂ ਕਹਿਣਾ ਪੈਂਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਮਹਾਨ ਸਿਧਾਂਤਾਂ ਨੂੰ ਸਮਝਿਆ ਨਹੀਂ ਹੈ। ਪਰਮਾਤਮਾ ਦੇ ਨਾਮ ਦੀ ਸ਼ੱਕਰ ਉਸ ਦੇ ਮੂੰਹ ਵਿਚ ਪੈਂਦੀ ਹੈ, ਜੋ ਜਾਤ-ਪਾਤ, ਕੁਲ, ਮਾਣ ਤਿਆਗ ਕੇ ਨਿਰਮਾਣ ਤੇ ਮਿਲਣਸਾਰੀ ਦੇ ਜਜ਼ਬੇ ਨਾਲ ਜੀਂਵਦਾ ਹੈ:

**ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ॥**
**ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ॥੨੩੮॥**
*(ਸਲੋਕ ਕਬੀਰ ਜੀ, ਪੰਨਾ 1377)*

ਜਾਤ-ਪਾਤ ਦਾ ਅਹੰਕਾਰ ਰੱਖਣ ਵਾਲਾ ਹਾਥੀ ਹੈ ਤੇ ਹਾਥੀ ਰੇਤ ਵਿਚ ਬਿਖਰੇ ਪਏ ਭਾਵ ਸੰਸਾਰ ਵਿਚ ਵਿਆਪਕ ਪਰਮਾਤਮਾ ਦੇ ਨਾਮ ਦੀ ਖੰਡ ਨਹੀਂ ਪ੍ਰਾਪਤ ਕਰ ਸਕੇਗਾ ਤੇ ਇਹ ਹਾਥੀ-ਬ੍ਰਿਤੀ ਜਗਤ ਲਈ ਘਾਤਕ ਹੋਵੇਗੀ।

ਗੁਰੂ ਗੋਬਿੰਦ ਸਿੰਘ ਜੀ ਸਮੂਹ ਜੀਵਾਂ ਦੀ ਉਤਪਤੀ ਇਕ ਤੋਂ ਹੋਈ ਦੱਸਦੇ ਹਨ, ਤਾਂ ਫਿਰ ਸਾਰਿਆਂ ਦੀ ਜਾਤ ਇਕ ਬਣਦੀ ਹੈ:

**ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ,**
**ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥੧੫॥੮੫॥** *(ਅਕਾਲ ਉਸਤਤ)*

ਸਮੂਹ ਬ੍ਰਹਿਮੰਡ ਦੀ ਅਨੇਕਤਾ ਵਿੱਚੋਂ ਇਕ ਨੂੰ ਲੱਭਣਾ ਹੀ ਧਰਮ ਹੈ ਤੇ ਉਸ ਇਕ ਨਾਲ ਜੁੜ ਜਾਣਾ ਹੀ ਨਾਮ-ਰਸ ਹੈ। ਇਕ ਦੀ ਭਾਲ ਤੋਂ ਬਿਨਾਂ ਤੇ ਇਕ ਨਾਲ ਜੁੜੇ ਤੋਂ ਬਿਨਾਂ, ਬੰਦਾ ਵਿਤਕਰਿਆਂ ਵਿਚ ਜੀਂਵਦਾ ਹੈ ਤੇ ਵਿਤਕਰਿਆਂ ਵਾਲਾ ਜੀਵਨ ਤਾਂ ਪਸ਼ੂ ਜੀਵਨ ਹੈ:

**ਜਿਨ ਕੈ ਭੀਤਰਿ ਹੈ ਅੰਤਰਾ॥**
**ਜੈਸੇ ਪਸੁ ਤੈਸੇ ਓਇ ਨਰਾ॥** *(ਭੈਰਉ ਨਾਮਦੇਉ ਜੀ, ਪੰਨਾ 1163)*

ਅੰਤਰੇ-ਵਿਤਕਰਿਆਂ ਵਿਚ ਜੀਵਨਾ ਤੇ ਜਾਤ-ਪਾਤ ਕਰਕੇ ਅੰਤਰੇ ਖੜੇ ਕਰਨੇ ਪਸ਼ੂ-ਬ੍ਰਿਤੀ ਹੈ।

# ਵਿਛੋੜਾ (ਬ੍ਰਿਹਾ)

ਵੇਦਨਾ ਵਿਛੋੜੇ ਤੋਂ ਪੈਦਾ ਹੁੰਦੀ ਹੈ—ਵਿਛੋੜਾ ਚਾਹੇ ਧਨ ਦਾ ਹੋਵੇ, ਪੁੱਤਰਾਂ ਦਾ ਹੋਵੇ ਤੇ ਚਾਹੇ ਪਰਿਵਾਰ ਯਾ ਮਿੱਤਰਾਂ ਦਾ ਹੋਵੇ—ਵਿਛੋੜਾ ਹਿਰਦੇ ਨੂੰ ਤੜਪਾ ਕੇ ਰੱਖ ਦੇਂਦਾ ਹੈ। ਤੜਪਿਆ ਹੋਇਆ ਹਿਰਦਾ ਮਿਲਣ ਨੂੰ ਲੋਚਦਾ ਹੈ। ਪ੍ਰਭੂ-ਪਿਆਰਿਆਂ ਦੀ ਸੰਗਤ ਵਿਚ ਬੈਠ ਸਤਿਸੰਗ ਕਰਦਿਆਂ ਜਦ ਉਸ ਅਗਮ ਅਗਾਧ ਅਕਾਲ ਪੁਰਖ ਦਾ ਬੋਧ ਮਿਲਦਾ ਹੈ ਤੇ ਇਹ ਪਤਾ ਚੱਲਦਾ ਹੈ ਕਿ ਉਹ ਮਨਮੋਹਨ ਹੈ, ਮਿੱਤਰ ਹੈ, ਸਖਾ ਹੈ ਤੇ ਹਰ ਥਾਂ ਵਿਆਪਕ ਹੈ ਤੇ ਹਰ ਵਕਤ ਦਾ ਸੰਗੀ ਹੈ ਤਾਂ ਇਕਦਮ ਅੰਤਰ-ਆਤਮੇ ਲੋਚਾ ਮਿਲਣ ਦੀ ਪੈਦਾ ਹੁੰਦੀ ਹੈ:

**ਮੇਰੈ ਅੰਤਰਿ ਲੋਚਾ ਮਿਲਣ ਕੀ ਪਿਆਰੇ ਹਉ ਕਿਉ ਪਾਈ ਗੁਰ ਪੂਰੇ॥**

*(ਵਡਹੰਸੁ ਮ: ੫, ਪੰਨਾ 564)*

**ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ॥**

*(ਮਾਝ ਮ: ੫, ਪੰਨਾ 134)*

ਛੋਟੀ ਵਸਤੂ ਦੇ ਵਿਛੋੜੇ ਦਾ ਦੁਖ ਵੀ ਛੋਟਾ ਹੁੰਦਾ ਹੈ ਤੇ ਵੱਡੀ ਤੇ ਮਹਾਨ ਵਸਤੂ ਯਾ ਮਹਾਨ ਵਿਅਕਤੀ ਦਾ ਵਿਛੋੜਾ ਬਹੁਤ ਵੱਡੇ ਦੁਖ ਨੂੰ ਜਨਮ ਦੇਂਦਾ ਹੈ ਤੇ ਵਿਛੋੜੇ ਦੀ ਅਗਨ ਨਾਲ ਹਿਰਦਾ ਤੜਪ ਉਠਦਾ ਹੈ। ਅਕਾਲ ਪੁਰਖ ਤਾਂ ਅਗਮ ਅਗੋਚਰ ਹੈ, ਪ੍ਰੇਮ-ਰਸ ਤੇ ਪਰਮ-ਆਨੰਦ ਦਾ ਸੋਮਾ ਹੈ। ਇਸ ਦਾ ਵਿਛੋੜਾ ਇਕ ਅਕਹਿ ਦੁਖ ਨੂੰ ਜਨਮ ਦੇਂਦਾ ਹੈ। ਪ੍ਰਭੂ ਪਿਆਰਿਆਂ ਨੇ ਆਪਣੇ ਗੀਤਾਂ ਵਿਚ ਇਸ ਅਕਹਿ ਦੁਖ ਦਾ ਜ਼ਿਕਰ ਕੀਤਾ ਹੈ:

**ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ॥**

*(ਸਿਰੀਰਾਗੁ ਮ: ੧, ਪੰਨਾ 21)*

ਜਿਸ ਘੜੀ ਉਹ ਵਿਛੜਦਾ ਹੈ ਤੇ ਉਸ ਦੇ ਮਿਲਾਪ ਦੀ ਝਲਕ ਦਾ ਪਰਮ-ਆਨੰਦ ਜਿਨ੍ਹਾਂ ਨੇ ਮਾਣਿਆ ਹੈ, ਤੜਪ ਉਠਦੇ ਹਨ। ਅਕਾਲ ਪੁਰਖ ਦੇ ਮਿਲਾਪ ਦੇ ਸਮੇਂ ਤਾਂ ਮਾਨੋ ਸਤਜੁਗ ਬਣਿਆ ਰਹਿੰਦਾ ਹੈ ਪਰ ਵਿਛੜਨ 'ਤੇ ਕਲਜੁਗ ਭਾਸਦਾ ਹੈ:

**ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥**
**ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥** *(ਮਾਝ ਮ: ੫, ਪੰਨਾ 96)*

ਪ੍ਰਸੂਤ ਦੀ ਪੀੜਾ ਤੋਂ ਬਿਨਾਂ ਕੋਈ ਇਸਤਰੀ ਮਾਂ ਨਹੀਂ ਬਣ ਸਕਦੀ ਤੇ ਆਪਣੀ ਗੋਦ ਵਿਚ ਖ਼ੂਬਸੂਰਤ ਬੱਚਾ ਨਹੀਂ ਵੇਖ ਸਕਦੀ, ਤਿਵੇਂ ਹੀ ਵਿਛੋੜੇ ਦੀ ਪੀੜਾ ਤੋਂ ਲੰਘੇ ਬਿਨਾਂ ਮਿਲਾਪ ਦਾ ਆਨੰਦ ਮਾਨਣਾ ਅਤਿਅੰਤ ਔਖਾ ਹੈ। ਸਮੁੱਚੇ ਜਗਤ ਦੀ ਹਰ ਇਕ ਪੀੜਾ ਨੂੰ ਇਕੱਠਾ ਵੀ ਕਰ ਲਈਏ ਤਾਂ ਵੀ ਪ੍ਰਭੂ ਦਾ ਵਿਛੋੜਾ ਅਤਿਅੰਤ ਪੀੜਾਦਾਈ ਹੈ ਤੇ ਸਮੂਹ ਜਗਤ ਦੀ ਸਾਰੀ ਪੀੜਾ ਵੀ ਉਸ ਪੀੜਾ ਦੇ ਸਾਹਮਣੇ ਤੁੱਛ ਹੈ:

**ਅਗਨਿ ਜਰਤ ਜਲ ਬੂਡਤ ਸਰਪ ਗ੍ਰਸਹਿ,**
**ਸਸਤ੍ਰ ਅਨੇਕ ਰੋਮ ਰੋਮ ਕਰਿ ਘਾਤ ਹੈ॥**
**ਬਿਰਥਾ ਅਨੇਕ ਅਪਦਾ ਅਧੀਨ ਦੀਨ ਗਤਿ,**
**ਗ੍ਰੀਖਮ ਔ ਸੀਤ ਬਰਖ ਮਾਹਿ ਨਿਸ ਪ੍ਰਾਤ ਹੈ॥**
**ਗੌ ਦ੍ਵਿਜ ਬਧੂ ਬਿਸ੍ਵਾਸ ਬੰਸ ਕੋਟਿ ਹਤਿਆ,**
**ਤ੍ਰਿਸਨਾ ਅਨੇਕ ਦੁਖ ਦੋਖ ਬਸਿ ਗਾਤ ਹੈ॥**
**ਅਨਿਕ ਪ੍ਰਕਾਰ ਜੋਰ ਸਕਲ ਸੰਸਾਰ ਸੋਧ,**
**ਪੀਯ ਕੇ ਬਿਛੋਹ ਪਲ ਏਕ ਨ ਪੁਜਾਤ ਹੈ॥੫੭੨॥** *(ਭਾਈ ਗੁਰਦਾਸ ਜੀ)*

ਅੱਗ ਨਾਲ ਜਲ ਜਾਣ ਦਾ ਦੁਖ, ਪਾਣੀ ਵਿਚ ਡੁੱਬਣਾ ਤੇ ਸਰਪ ਦੇ ਡੰਗ ਮਾਰਨ ਦਾ ਦੁਖ, ਅਨੇਕ ਤਰ੍ਹਾਂ ਦੇ ਸ਼ਸਤਰਾਂ ਨਾਲ ਰੋਮ ਰੋਮ ਜ਼ਖ਼ਮੀ ਹੋਵੇ, ਲੋੜਾਂ ਦੀ ਪੂਰਤੀ ਨਾ ਹੋਵੇ, ਅਤਿਅੰਤ ਗ਼ਰੀਬੀ ਹੋਵੇ, ਪਰਾਈ ਅਧੀਨਗੀ ਵਿਚ ਦਿਨ ਕੱਟਣੇ ਪੈ ਰਹੇ ਹੋਵਣ ਤੇ ਗਰਮੀ, ਸਰਦੀ ਤੇ ਵਰਖਾ ਤੋਂ ਬਚਣ ਲਈ ਕੋਈ ਉਪਰਾਲਾ, ਵਸੀਲਾ ਕੋਲ ਨਾ ਹੋਵੇ। ਕੁਲ ਘਾਤ ਕਰਨਾ, ਗਊ ਤੇ ਕਿਸੇ ਭਗਤ ਨੂੰ ਮਾਰਨਾ, ਵਿਸ਼ਵਾਸਘਾਤ ਤੇ ਅਨੇਕਾਂ ਤਰ੍ਹਾਂ ਦੀ ਤ੍ਰਿਸ਼ਨਾ ਨਾਲ ਜੋ ਹਿਰਦਾ ਪੀੜਤ ਹੁੰਦਾ ਤੇ ਦੁਖ-ਲੱਗਣ ਨਾਲ ਹਿਰਦਾ ਬੋਝਲ ਹੁੰਦਾ ਹੈ—ਜਗਤ ਦੇ ਇਹ ਸਾਰੇ ਦੁਖ ਪ੍ਰਭੂ ਪ੍ਰੀਤਮ ਦੇ ਵਿਛੋੜੇ ਦੇ ਇਕ ਪਲ ਸਮਾਨ ਵੀ ਨਹੀਂ ਹਨ। ਇਕ ਪਲ ਦਾ ਵਿਛੋੜਾ ਮਾਨੋ ਪਰਲੋ ਹੈ।

ਅੱਠੇ ਪਹਿਰ ਹਰੀ ਮਿਲਣ ਦੀ ਲੋਚਾ-ਬ੍ਰਿਤੀ ਜੀਵੜਿਆਂ ਅੰਦਰ ਬਣੀ ਰਹਿੰਦੀ ਹੈ, ਕੋਈ ਉਸ ਪਿਆਰੇ ਦੀ ਗੱਲ ਵੀ ਕਰਦਾ ਹੈ ਤਾਂ ਮਿਲਣ ਦੀ ਲਾਲਸਾ ਹੋਰ ਵਧਦੀ ਹੈ ਤੇ ਬ੍ਰਿਹ-ਪੀੜਾ ਵਿਚ ਹੋਰ ਵਾਧਾ ਹੋ ਜਾਂਦਾ ਹੈ। ਬ੍ਰਿਹੇ ਦੀ ਪੀੜਾ ਦਾ ਇਲਾਜ ਵੈਦ, ਡਾਕਟਰ ਕੋਲ ਨਹੀਂ ਹੈ, ਬਾਹਰੋਂ ਕੋਈ ਔਸ਼ਧੀ ਕੰਮ ਨਹੀਂ ਕਰਦੀ!

**ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ॥**
**ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ॥੭੬॥**

*(ਸਲੋਕ ਕਬੀਰ ਜੀ, ਪੰਨਾ 1368)*

ਈਰਾਨ ਦਾ ਪ੍ਰਸਿੱਧ ਸੰਤ ਸ਼ੇਖ਼ ਸਾਅਦੀ ਇਕ ਦਿਨ ਬ੍ਰਿਹ-ਪੀੜਾ ਨਾਲ

ਅਤਿਅੰਤ ਦੁਖੀ ਰਿਹਾ। ਦਿਨ ਭਰ ਰੁਦਨ ਚੱਲਦਾ ਰਿਹਾ ਤਾਂ ਸ਼ਾਹੀ ਤਬੀਬ ਆ ਕੇ ਜਦ ਨਬਜ਼ ਵੇਖਦਾ ਹੈ ਤਾਂ ਸਰੀਰ ਦੀ ਕ੍ਰਿਆ ਨਿਯਮ ਅਨੁਸਾਰ ਹੀ ਚੱਲਦੀ ਦਿਖਾਈ ਦਿੱਤੀ। ਪਰ ਹਕੀਮ ਨੂੰ ਇਹ ਵੀ ਅਹਿਸਾਸ ਹੈ ਕਿ ਸ਼ੇਖ਼ ਜੀ ਦੀ ਹਾਲਤ ਅਸਾਧਾਰਨ ਹੈ, ਕੁਛ ਹੈ ਤਾਂ ਸਹੀ ਪਰ ਕੀ ਹੈ, ਕੁਛ ਪਤਾ ਨਹੀਂ ਚੱਲਦਾ। ਜਦ ਦੁਬਾਰਾ ਸਰੀਰ ਦੀ ਪੜਚੋਲ ਕਰਨ ਲੱਗਾ ਤਾਂ ਸ਼ੇਖ਼ ਜੀ ਨੇ ਕਹਿ ਦਿੱਤਾ ਕਿ ਛੱਡ ਦੇ ਮੇਰੀ ਬਾਂਹ, ਦਰਦ ਦੇ ਮਾਰਿਆਂ ਹੋਇਆਂ ਦਾ ਤੇ ਬ੍ਰਿਹੀ ਰੋਗੀਆਂ ਦਾ ਇਲਾਜ ਖ਼ੁਦਾ ਦਾ ਦੀਦਾਰ ਹੁੰਦਾ ਹੈ:

*ਅਜ਼ ਸਰੇ ਬਾਲੀਨ ਮਨ ਬਰਖ਼ੇਜ਼ ਐ ਨਾਦਾਂ ਤਬੀਬ।*
*ਦਰਦ ਮੰਦਾਂ ਇਸ਼ਕ ਰਾ ਦਾਰੂ ਬਜੁਜ਼ ਦੀਦਾਰਿ ਨੇਸਤ।* *(ਸ਼ੇਖ਼ ਸਾਅਦੀ)*

ਇਸ ਪੀੜਾ ਦਾ ਅਨੁਭਵ ਉਸੇ ਨੂੰ ਹੋ ਸਕਦਾ ਹੈ ਜੋ ਇਸ ਪੀੜਾ ਤੋਂ ਲੰਘਿਆ ਹੈ:

**ਲਾਗੀ ਹੋਇ ਸੁ ਜਾਨੈ ਪੀਰ॥**
**ਰਾਮ ਭਗਤਿ ਅਨੀਆਲੇ ਤੀਰ॥** *(ਗਉੜੀ ਕਬੀਰ ਜੀ, ਪੰਨਾ 327)*

ਜਦ ਗੁਰੂ ਦੇ ਸ਼ਬਦਾਂ ਦਾ ਬਾਣ ਹਿਰਦੇ ਨੂੰ ਵਿੰਨ੍ਹਦਾ ਹੈ ਤਾਂ ਅੰਦਰ ਪ੍ਰਭੂ-ਮਿਲਣ ਦੀ ਪਿਆਸ ਪੈਦਾ ਹੋ ਜਾਂਦੀ ਹੈ। ਜਿਤਨੀ ਪਿਆਸ ਵਧਦੀ ਹੈ ਉਤਨੀ ਪੀੜਾ ਵਧਦੀ ਹੈ ਪਰ ਇਹ ਪੀੜਾ ਬਿਨਾਂ ਪ੍ਰਭੂ ਤੋਂ ਕੌਣ ਹਰੇ:

**ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰ ਬਚਨ ਮਨਿ ਤੀਰ ਲਗਈਆ॥**
**ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ॥**
*(ਬਿਲਾਵਲੁ ਮ: ੪, ਪੰਨਾ 835)*

ਬ੍ਰਿਹੀ ਜੀਵਾਂ ਨੂੰ ਭੁੱਖ ਨਹੀਂ ਲੱਗਦੀ, ਬ੍ਰਿਹੀ ਪੀੜਾ ਨੀਂਦ ਖੋਹ ਲੈਂਦੀ ਹੈ। ਜਗਤ ਦੇ ਕੋਈ ਰਸ ਚੰਗੇ ਨਹੀਂ ਲੱਗਦੇ। ਅੱਠੇ ਪਹਿਰ ਅੱਖਾਂ ਤਰ ਰਹਿੰਦੀਆਂ ਹਨ:

**ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ॥**
*(ਤੁਖਾਰੀ ਮ: ੧, ਪੰਨਾ 1108)*

ਸੱਚ ਤਾਂ ਇਹ ਹੈ ਕਿ ਬ੍ਰਿਹੇ ਦੀ ਪੀੜਾ ਤੋਂ ਲੰਘੇ ਬਿਨਾਂ ਮਿਲਾਪ ਦਾ ਆਨੰਦ ਮਾਣਿਆ ਹੀ ਨਹੀਂ ਜਾ ਸਕਦਾ।

ਬ੍ਰਿਹੇ ਦੀ ਅਗਨ ਨਾਲ ਜਦ ਸਾਰੇ ਅਵਗੁਣ ਜਲ ਜਾਂਦੇ ਹਨ—ਹਿਰਦਾ ਸ਼ੁੱਧ ਹੋ ਜਾਂਦਾ ਹੈ ਤਾਂ ਤੜਪਨਾ ਹੋਰ ਵਧ ਜਾਂਦੀ ਹੈ। ਬ੍ਰਿਹੀ ਮਨੁੱਖ ਤਾਂ ਆਖਦਾ ਹੈ ਕਿ ਹੇ ਪ੍ਰਭੂ! ਜੇ ਤੂੰ ਮਿਲਣ ਲਈ ਤਿਆਰ ਹੋਵੇਂ ਤਾਂ ਮੈਂ ਸਿਰ ਦੇ ਭਾਰ ਵੀ ਚੱਲ ਕੇ ਆ ਸਕਦਾ ਹਾਂ:

**ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨ੍ਹਿ॥**
**ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨ੍ਹਿ॥**
*(ਸਲੋਕ ਫਰੀਦ ਜੀ, ਪੰਨਾ 1384)*

ਹੇ ਸੱਜਣ! ਸੁਰਤਿ ਨੂੰ ਤੇਰੇ ਤਕ ਅੱਪੜਨ ਦਾ ਕੋਈ ਰਾਹ ਨਹੀਂ ਦਿੱਸਦਾ, ਸਿਰਫ਼ ਤੇਰੀ ਯਾਦ ਦਾ ਸਹਾਰਾ ਹੈ। ਬਾਜ਼ਾਰ ਵਿਚ ਜੇ ਕਿਧਰੇ ਖੰਭ ਵਿਕਦੇ ਹੋਣ ਤਾਂ ਮੈਂ ਆਪਣੇ ਪ੍ਰਾਣਾਂ ਨਾਲ ਖ਼ਰੀਦ ਕੇ ਤਨ ਨੂੰ ਲਾ ਲਵਾਂ ਤੇ ਤੇਰੇ ਕੋਲ ਉੱਡ ਕੇ ਆ ਜਾਵਾਂ:

**ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ॥**
**ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ॥੨੧॥**

*(ਸਲੋਕ ਮ: ੫, ਪੰਨਾ 1426)*

ਹੁਣ ਤਾਂ ਤੈਨੂੰ ਟੋਲ ਟੋਲ ਕੇ ਪਾਗਲ ਹੋ ਗਏ ਹਾਂ। ਜਗਤ ਨਾਲ ਰਿਸ਼ਤਾ ਟੁੱਟ ਗਿਆ ਹੈ। ਤੇਰੇ ਨਾਲ ਰਿਸ਼ਤਾ ਜੁੜਿਆ ਨਹੀਂ। ਇਹ ਦੁਖ ਅਸਹਿ ਹੈ:

**ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ॥**
**ਬਾਵਲਿ ਹੋਈ ਸੋ ਸਹੁ ਲੋਰਉ॥** *(ਸੂਹੀ ਫਰੀਦ ਜੀ, ਪੰਨਾ 794)*

ਸੂਫ਼ੀ ਫ਼ਕੀਰ ਬ੍ਰਿਹੀ ਦੁਨੀਆ ਦੇ ਨੌਂ ਚਿੰਨ੍ਹ ਦੱਸਦੇ ਹਨ:

*ਆਸ਼ਕਾਰਾਂ ਨੌਂ ਨਿਸ਼ਾਨੀ ਐ ਪਿਸਰ।*
*ਆਹ ਸਰਦ ਰੋਗ ਜ਼ਰਦ ਚਸ਼ਮਤਰ।*
*ਕਮ ਗੁਫ਼ਤਨ ਕਮ ਖ਼ੁਰਦਨੋ ਖ਼ੁਵਾਬੇ ਹਰਾਮ,*
*ਇੰਤਜ਼ਾਰੀ ਬੇਕਰਾਰੀ ਦਸਤੇ ਸਰ।*

ਸਰਦ ਹੌਕੇ ਭਰਦਿਆਂ ਰੰਗ ਪੀਲਾ ਪੈ ਜਾਂਦਾ ਹੈ। ਅੱਖਾਂ ਹੰਝੂਆਂ ਨਾਲ ਤਰ ਰਹਿੰਦੀਆਂ ਹਨ। ਘੱਟ ਬੋਲਦੇ ਹਨ ਤੇ ਘੱਟ ਖਾਂਦੇ ਹਨ। ਜ਼ਰੂਰਤ ਤੋਂ ਜ਼ਿਆਦਾ ਸੌਣਾ ਹਰਾਮ ਸਮਝਦੇ ਹਨ। ਹਰ ਵਕਤ ਮਿਲਣ ਦੀ ਤਾਂਘ ਦਿਲ ਨੂੰ ਬੇਕਰਾਰ ਰੱਖਦੀ ਹੈ ਤੇ ਹੱਥ ਸਿਰ 'ਤੇ ਬੇਕਰਾਰੀ ਕਰਕੇ ਰੱਖ ਲੈਂਦੇ ਹਨ।

ਬ੍ਰਿਹੇ ਦੀ ਬੇਕਰਾਰੀ ਕਰਕੇ ਰੱਬੀ ਆਸ਼ਕ ਹਰ ਵਕਤ ਅਰਦਾਸ ਵਿਚ ਜੁੜੇ ਰਹਿੰਦੇ ਹਨ ਤੇ ਉਨ੍ਹਾਂ ਨੂੰ ਐਸੀ ਅਰਦਾਸ ਕਰਨ ਵਿਚ ਵੀ ਲੁਤਫ਼ ਆਂਵਦਾ ਹੈ।

ਕਈ ਰੱਬੀ ਬ੍ਰਿਹੀਆਂ ਨੇ ਤਾਂ ਇਥੋਂ ਤਕ ਕਹਿ ਦਿੱਤਾ ਕਿ ਅਕਾਲ ਪੁਰਖ! ਤੂੰ ਸਾਨੂੰ ਅਰਦਾਸ ਹੀ ਕਰਨ ਦੇ, ਭਾਵੇਂ ਮਿਲਦਾ ਨਹੀਂ ਤਾਂ ਨਾ ਮਿਲ ਪਰ ਮਿਲਣ ਦੀ ਤਾਂਘ ਤੇ ਅਰਦਾਸ ਬਖ਼ਸ਼ੀ ਰੱਖ। ਇਸ ਵਿਚ ਵੀ ਹਿਰਦੇ ਵਿਚ ਰਸ ਬਣਿਆ ਰਹਿੰਦਾ ਹੈ:

*ਯਾ ਰਬ ਦੁਆਇ ਵਸਲ ਨਾ ਹਰਗਿਜ਼ ਕਬੂਲ ਹੋ,*
*ਫਿਰ ਦਿਲ ਮੇਂ ਕਿਆ ਰਹੇਗਾ ਜੋਂ ਹਸਰਤ ਨਿਕਲ ਗਈ।*

ਜਗਤ-ਗੁਰੂ ਗੁਰੂ ਨਾਨਕ ਦੇਵ ਜੀ ਅਕਾਲ ਪੁਰਖ ਅੱਗੇ ਜੋਦੜੀ ਕਰਦੇ ਹਨ ਕਿ ਤੂੰ ਤਾਂ ਆਪਣੇ ਨਿੱਜ ਆਸਣ 'ਤੇ ਬਿਰਾਜਮਾਨ ਹੈਂ, ਅਸੀਂ ਟੋਲ ਟੋਲ ਕੇ ਰੁਲ ਗਏ:

**ਸੁਣਿ ਨਾਹ ਪਿਆਰੇ ਇਕ ਬੇਨੰਤੀ ਮੇਰੀ॥**
**ਤੂ ਨਿਜ ਘਰਿ ਵਸਿਅੜਾ ਹਉ ਰੁਲਿ ਭਸੁਮੈ ਢੇਰੀ॥**
*(ਤੁਖਾਰੀ ਮ: ੧, ਪੰਨਾ 1111)*

ਕਿਸ ਤਰ੍ਹਾਂ ਹੁਣ ਇਸ ਬ੍ਰਿਹੀ ਮਨ ਨੂੰ ਚੈਨ ਆਵੇ। ਹੇ ਹਰੀ! ਹੁਣ ਤਾਂ ਇਸ ਚਿਰੀ-ਵਿਛੁੰਨੇ ਨੂੰ ਗਲਵੱਕੜੀ ਵਿਚ ਲੈ:

**ਕਿਨੑ ਬਿਧਿ ਹੀਅਰੋ ਧੀਰੈ ਨਿਮਾਨੋ॥**
**ਮਿਲੁ ਸਾਜਨ ਹਉ ਤੁਝੁ ਕੁਰਬਾਨੋ॥** *(ਸੂਹੀ ਮ: ੫, ਪੰਨਾ 737)*

ਇਸ ਤਰ੍ਹਾਂ ਦੇ ਬ੍ਰਿਹੀ ਪੁਰਖਾਂ 'ਤੇ ਇਕ ਦਿਨ ਅਕਾਲ ਪੁਰਖ ਦੀ ਬਖ਼ਸ਼ਿਸ਼ ਹੋ ਜਾਂਦੀ ਹੈ। ਸਤਿਸੰਗ ਆਪਣੀ ਝਲਕ ਦਿਖਾ, ਹਿਰਦੇ ਨੂੰ ਸ਼ਾਂਤ ਕਰ ਦੇਂਦਾ ਹੈ:

**ਭਇਓ ਕ੍ਰਿਪਾਲੁ ਸਤਸੰਗਿ ਮਿਲਾਇਆ॥**
**ਬੂਝੀ ਤਪਤਿ ਘਰਹਿ ਪਿਰੁ ਪਾਇਆ॥** *(ਸੂਹੀ ਮ: ੫, ਪੰਨਾ 738)*

ਚਿਰੀ-ਵਿਛੁੰਨਿਆਂ ਦੇ ਇਸ ਮੇਲ ਨਾਲ ਅਗੰਮੀ ਰਸ ਦੀ ਵਰਖਾ ਹੋ ਜਾਂਦੀ ਹੈ।

# ਅਵਗੁਣ

ਗੁਣ ਅਕਾਲ ਪੁਰਖ ਦੀ ਬਖ਼ਸ਼ਿਸ਼ ਹੈ। ਅਵਗੁਣ ਮਨੁੱਖ ਦੀਆਂ ਕਮਜ਼ੋਰੀਆਂ ਹਨ। ਜੀਵਨ-ਸ਼ਕਤੀ ਦਾ ਦੁਰ-ਉਪਯੋਗ ਅਵਗੁਣ ਹੈ ਤੇ ਸਦ-ਉਪਯੋਗ ਗੁਣ ਹੈ। ਜੀਵਨ-ਸ਼ਕਤੀ ਦਾ ਅਗਰ ਗੁਣਾਂ ਵਿਚ ਉਪਯੋਗ ਨਾ ਕੀਤਾ ਗਿਆ ਤਾਂ ਇਸ ਸ਼ਕਤੀ ਨੇ ਸਹਿਜੇ ਹੀ ਅਵਗੁਣ ਬਣ ਜਾਣਾ ਹੈ। ਜਿਸ ਤਰ੍ਹਾਂ ਪਾਣੀ ਨਿਵਾਣ ਦੀ ਤਰਫ਼ ਆਪਣੇ ਆਪ ਜਾਂਦਾ ਹੈ, ਤਿਵੇਂ ਜੀਵਨ-ਸ਼ਕਤੀ ਅਵਗੁਣ ਤਾਂ ਆਪਣੇ ਆਪ ਹੀ ਬਣ ਜਾਂਦੀ ਹੈ।

ਪ੍ਰਕਾਸ਼ ਦਾ ਕੇਂਦਰ (ਮਰਕਜ਼) ਹੈ ਪਰ ਅੰਧਕਾਰ ਦਾ ਕੋਈ ਕੇਂਦਰ ਨਹੀਂ ਹੈ। ਤਿਵੇਂ ਗੁਣਾਂ ਦਾ ਕੇਂਦਰ ਤਾਂ ਅਕਾਲ ਪੁਰਖ ਹੈ ਪਰ ਅਵਗੁਣਾਂ ਦਾ ਕੋਈ ਕੇਂਦਰ ਨਹੀਂ। ਪ੍ਰਕਾਸ਼ ਦਾ ਨਾ ਹੋਣਾ ਅੰਧਕਾਰ ਹੈ, ਗੁਣਾਂ ਦਾ ਨਾ ਹੋਣਾ ਹੀ ਅਵਗੁਣ ਹੈ।

ਗੁਣ ਤਾਂ ਸੁਗੰਧੀ ਦੀ ਤਰ੍ਹਾਂ ਨਿਰਬੋਝ ਹਨ ਪਰ ਅਵਗੁਣ ਤਾਂ ਜੀਵਨ ਨੂੰ ਅਤਿਅੰਤ ਭਾਰੂ ਬਣਾ ਦੇਂਦੇ ਹਨ ਤੇ ਇਸ ਤਰ੍ਹਾਂ ਅਵਗੁਣਾਂ ਦੇ ਭਾਰ ਥੱਲੇ ਦੱਬਿਆ ਮਨੁੱਖ ਧਰਤੀ ਦਾ ਭਾਰ ਬਣ ਜਾਂਦਾ ਹੈ। ਅਨੰਤ ਕਾਲ ਤੋਂ ਮਹਾਂ ਪੁਰਖ ਮਨੁੱਖਤਾ ਨੂੰ ਗੁਣਾਂ ਦੀ ਸੇਧ ਦੇਂਦੇ ਆਏ ਹਨ ਪਰ ਅਜੇ ਵੀ ਮਨੁੱਖ ਨੂੰ ਗੁਣਵਾਨ ਬਣਨਾ ਨਹੀਂ ਆਇਆ ਤੇ ਅਵਗੁਣਿਆਰਿਆਂ ਕਰਕੇ ਧਰਤੀ ਨਰਕ ਬਣੀ ਹੋਈ ਹੈ। ਵੈਸੇ ਤਾਂ ਅਵਗੁਣ ਅਨੰਤ ਹਨ :

**ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥**

*(ਗਉੜੀ ਮ: ੧, ਪੰਨਾ 156)*

ਪਰ ਅਵਗੁਣ ਮੂਲ ਰੂਪ ਵਿਚ ਪੰਜ ਹਨ : ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ—ਅਗਰ ਇਨ੍ਹਾਂ ਦੀ ਸਹੀ ਵਰਤੋਂ ਨਾ ਹੋਈ ਤਾਂ ਇਹ ਅਵਗੁਣ ਜੀਵਨ ਲਈ ਤੇ ਜਗਤ ਲਈ ਮਾਰੂ ਸਾਬਤ ਹੋਣਗੇ।

ਕੋਇਲਾ ਸਦੀਆਂ ਤਕ ਧਰਤੀ ਦੀ ਗਰਮ ਕੁੱਖ ਵਿਚ ਪੈ ਕੇ ਹੀਰਾ ਬਣ ਜਾਂਦਾ ਹੈ। ਹੀਰੇ ਅਕਸਰ ਕੋਇਲਿਆਂ ਦੀਆਂ ਖਾਨਾਂ ਵਿੱਚੋਂ ਮਿਲਦੇ ਹਨ। ਹੀਰੇ ਨੂੰ ਵੇਖ ਕੇ ਕੋਈ ਇਹ ਸੋਚ ਵੀ ਨਹੀਂ ਸਕੇਗਾ ਕਿ ਇਹ ਹੀਰਾ ਕੁਛ ਸਦੀਆਂ ਪਹਿਲੇ ਕੋਇਲਾ ਸੀ। ਅਵਗੁਣਾਂ ਨੂੰ ਅਗਰ ਸਤਿਸੰਗ ਰੂਪੀ ਧਰਤੀ ਮਿਲ ਜਾਵੇ

ਤੇ ਜਪ ਦਾ ਤਪ ਮਿਲ ਜਾਵੇ, ਜਪ ਦੇ ਤੇਜ ਨਾਲ ਅਵਗੁਣ ਗੁਣ ਬਣ ਜਾਂਦੇ ਹਨ।

ਅਵਗੁਣਾਂ ਦੇ ਕਰੂਪ ਬੀਜਾਂ ਵਿੱਚੋਂ ਗੁਣਾਂ ਦੇ ਫੁੱਲ ਪ੍ਰਗਟ ਹੋ ਜਾਂਦੇ ਹਨ। ਸਤਿਸੰਗ ਦੀ ਧਰਤ ਤੇ ਜਪ ਦਾ ਤੇਜ ਅਵਗੁਣਾਂ ਦੇ ਕੋਇਲਿਆਂ ਨੂੰ ਗੁਣਾਂ ਦੇ ਹੀਰਿਆਂ ਵਿਚ ਬਦਲ ਦੇਂਦਾ ਹੈ।

ਕਾਮ ਲੱਜਾ ਸ਼ਰਮ ਬਣ ਜਾਂਦਾ ਹੈ। ਕ੍ਰੋਧ ਬੀਰ-ਰਸ ਦਾ ਰੂਪ ਧਾਰਨ ਕਰ ਲੈਂਦਾ ਹੈ। ਲੋਭ ਸੰਤੋਖ ਦਾ ਹੀਰਾ ਬਣ ਜਾਂਦਾ ਹੈ। ਮੋਹ ਪ੍ਰੇਮ ਦਾ ਅੰਮ੍ਰਿਤ ਬਣ ਜਾਂਦਾ ਹੈ ਤੇ ਅਹੰਕਾਰ ਅਣਖ ਗ਼ੈਰਤ ਦਾ ਰੂਪ ਧਾਰਨ ਕਰ ਲੈਂਦਾ ਹੈ। ਕਾਮੀ ਨਿਰਲੱਜ ਹੁੰਦਾ ਹੈ ਤੇ ਸਮਾਜ ਲਈ ਘਾਤਕ ਹੁੰਦਾ ਹੈ, ਪਰ ਲੱਜਾ ਸ਼ਰਮ ਵਿਚ ਰਹਿਣ ਵਾਲਾ ਏਕਾ ਨਾਰੀ ਦੇ ਬੰਧਨ ਵਿਚ ਰਹਿ ਕੇ ਆਪ ਸੁਖੀ ਤੇ ਜਗਤ ਨੂੰ ਸੁਖ ਦੇਂਦਾ ਹੈ। ਕ੍ਰੋਧ ਦੀ ਮਾਰੂ ਅਗਨ ਬੀਰ-ਰਸ ਦੇ ਸੁੱਚੇ ਮੋਤੀ ਬਣ ਕੇ ਦੇਸ਼, ਕੌਮ ਤੇ ਮਜ਼ਲੂਮ ਲਈ ਸੁੰਦਰ ਹਾਰ ਬਣ ਜਾਂਦੇ ਹਨ। ਕ੍ਰੋਧ ਜਿਥੇ ਮਜ਼ਲੂਮ ਦੇ ਗਲੇ 'ਤੇ ਤਲਵਾਰ ਹੈ ਪਰ ਬੀਰ-ਰਸ ਤਾਂ ਗਲੇ ਦਾ ਮੋਤੀਆਂ ਦਾ ਹਾਰ ਹੈ।

ਲੋਭ ਦੀ ਬੇਹੋਸ਼ੀ ਤੇ ਪਾਗਲ ਕੁੱਤੇ ਵਾਲੀ ਘਾਤਕ ਦ੍ਰਿਸ਼ਟੀ ਹੁਣ ਸੰਤੋਖ ਦਾ ਰੂਪ ਧਾਰਨ ਕਰ, ਪਰਮ ਹੋਸ਼ ਵਿਚ ਆ ਜਾਂਦੀ ਹੈ। ਮੋਹ ਦਾ ਜ਼ਹਿਰ ਪ੍ਰੇਮ ਦਾ ਅੰਮ੍ਰਿਤ ਬਣ ਜਗਤ ਲਈ ਵੀ ਅੰਮ੍ਰਿਤ ਬਣ ਜਾਂਦਾ ਹੈ। ਹਰ ਵਕਤ ਮੈਂ-ਭਾਵ ਵਿਚ ਜੀਵਨ ਵਾਲੀ ਅਹੰਕਾਰੀ ਬ੍ਰਿਤੀ ਹੁਣ ਅਣਖ ਖ਼ੁਦ-ਦਾਰੀ ਦਾ ਰੂਪ ਧਾਰਨ ਕਰ, ਸਮਾਜ ਦੇ ਕੰਮ ਦੇ ਉਸਾਰੂ ਕੰਮਾਂ ਵਿਚ ਜੁੱਟ ਜਾਂਦੀ ਹੈ। ਸਤਿਸੰਗ ਰੂਪੀ ਧਰਤ ਨਾ ਮਿਲੇ, ਜਪ ਤਪ ਦਾ ਤੇਜ ਨਾ ਹੋਵੇ ਤਾਂ ਜੀਵਨ ਅਵਗੁਣਾਂ ਦਾ ਢੇਰ ਬਣ ਜਾਂਦਾ ਹੈ, ਮਾਨੋ ਕੋਇਲਿਆਂ ਦੀ ਖਾਨ ਹੋਵੇ। ਇਹੀ ਕੋਇਲਿਆਂ ਦੀ ਖਾਨ ਹੀਰਿਆਂ ਦੀ ਖਾਨ ਬਣ ਸਕਦੀ ਹੈ, ਅਗਰ ਇਨ੍ਹਾਂ ਔਗੁਣਾਂ ਨੂੰ ਸਹੀ ਧਰਤੀ ਮਿਲ ਜਾਵੇ। ਜਿਵੇਂ ਕੋਇਲਿਆਂ ਦੀਆਂ ਖਾਨਾਂ ਬਹੁਤ ਹਨ ਤੇ ਕੋਇਲਿਆਂ ਦੇ ਢੇਰ ਵੀ ਹਰ ਪਾਸੇ ਲੱਗੇ ਪਏ ਹਨ, ਤਿਵੇਂ ਹੀਰੇ ਤਾਂ ਕਿਧਰੇ ਕਿਸੇ ਤਾਜ ਵਿਚ ਯਾ ਜੌਹਰੀ ਕ਼ੋਲ ਹੁੰਦੇ ਹਨ।

ਜਗਤ ਦੇ ਜੀਵਨ ਵਿਚ ਕਾਲਖ਼ ਕੋਇਲੇ ਤਾਂ ਬਹੁਤ ਹਨ, ਪਰ ਇਹ ਕੋਇਲੇ ਹੀਰੇ ਬਣ ਗਏ ਹੋਣ, ਬਹੁਤ ਘੱਟ ਦਿਖਾਈ ਦੇਂਦੇ ਹਨ।

# ਸੁਣਨਾ ਤੇ ਵੇਖਣਾ

ਕੁਦਰਤ ਦਾ ਹਰ ਦਿੱਤਾ ਹੋਇਆ ਇੰਦ੍ਰਾ ਆਪਣੇ ਆਪ ਵਿਚ ਪੂਰਨ ਹੈ ਤੇ ਬਹੁਤ ਵੱਡੀ ਦਾਤ ਹੈ ਪਰ ਅੱਖਾਂ ਤੇ ਕੰਨ ਬਹੁਤ ਵਡਮੁੱਲੀ ਸੌਗ਼ਾਤ ਹਨ। ਮਨੁੱਖ ਨੇ ਇਨ੍ਹਾਂ ਦੋ ਇੰਦ੍ਰਿਆਂ ਦੇ ਰਾਹੀਂ ਬਹੁਤ ਵੱਡਾ ਗਿਆਨ ਹਾਸਿਲ ਕੀਤਾ ਹੈ।

ਵਿਗਿਆਨ ਦੀ ਸਾਰੀ ਪ੍ਰਗਤੀ ਅੱਖ ਦੇ ਆਸਰੇ 'ਤੇ ਹੋਈ ਹੈ ਪਰ ਧਰਮ ਦੀ ਹੋਂਦ ਕੰਨਾਂ ਕਰਕੇ ਪ੍ਰਗਟ ਹੋਈ ਹੈ। ਸੰਸਾਰ ਦਾ ਗਿਆਨ ਨੇਤਰਾਂ ਦੇ ਆਸਰੇ 'ਤੇ ਹੋਇਆ ਹੈ ਪਰ ਨਿਰੰਕਾਰ ਦੀ ਹੋਂਦ ਕੰਨਾਂ ਦੇ ਰਾਹੀਂ ਅਨੁਭਵ ਵਿਚ ਆਈ ਹੈ।

ਪਦਾਰਥ ਤੇ ਸੰਸਾਰ ਦਾ ਗਿਆਨ ਪ੍ਰਾਪਤ ਕਰਨ ਲਈ ਅੱਖਾਂ ਦਾ ਹੋਣਾ ਅਤਿਅੰਤ ਲਾਜ਼ਮੀ ਹੈ। ਪਦਾਰਥ-ਸੰਸਾਰ ਨੂੰ ਵੇਖੇ ਬਿਨਾਂ ਪਦਾਰਥ ਦਾ ਗਿਆਨ ਪ੍ਰਾਪਤ ਕਰਨਾ ਔਖਾ ਹੈ। ਸੱਚ ਤਾਂ ਇਹ ਹੈ ਕਿ ਨੇਤਰਹੀਨ ਮਨੁੱਖ ਵਿਗਿਆਨਕ ਨਹੀਂ ਬਣ ਸਕੇਗਾ। ਅੰਧਾ ਮਨੁੱਖ ਵੈਦ, ਡਾਕਟਰ, ਇੰਜੀਨੀਅਰ ਨਹੀਂ ਬਣ ਸਕੇਗਾ। ਜੜੀ-ਬੂਟੀ ਦਵਾਈ ਦੀ ਛਾਣ-ਬੀਣ ਕੀਤੇ ਬਿਨਾਂ ਵੈਦ ਡਾਕਟਰ ਬਣਨਾ ਔਖਾ ਹੈ। ਸੱਚ ਤਾਂ ਇਹ ਹੈ ਕਿ ਬਾਹਰ ਦਾ ਸਾਰਾ ਵਿਕਾਸ ਤੇ ਵਿਕਾਸ ਦਾ ਗਿਆਨ ਅੱਖਾਂ ਦੇ ਆਸਰੇ 'ਤੇ ਖੜਾ ਹੈ। ਜਿਨ੍ਹਾਂ ਦੀਆਂ ਅੱਖਾਂ ਪਦਾਰਥ ਦੇ ਜਿਤਨੇ ਗਹਿਰੇ ਤਲ ਵਿਚ ਜਾ ਸਕੀਆਂ ਹਨ, ਉਨ੍ਹਾਂ ਨੇ ਉਤਨਾ ਜ਼ਿਆਦਾ ਪਦਾਰਥ ਦਾ ਗਿਆਨ ਪ੍ਰਾਪਤ ਕਰ, ਉਸ ਨੂੰ ਬਾਹਰ ਦੇ ਸੁਖ ਸਾਧਨਾਂ ਵਿਚ ਪਰਵਿਰਤ ਕੀਤਾ ਹੈ।

ਰੇਲਾਂ, ਮੋਟਰਾਂ, ਗੱਡੀਆਂ, ਹਵਾਈ ਜਹਾਜ਼ ਤੇ ਹੋਰ ਅਨੇਕ ਤਰ੍ਹਾਂ ਦੇ ਸੁਖ ਦੇ ਰਹੇ ਤਰ੍ਹਾਂ ਤਰ੍ਹਾਂ ਦੇ ਉਪਕਰਣ ਗਹਿਰੀ ਦ੍ਰਿਸ਼ਟੀ ਦੀ ਉਪਜ ਹਨ। ਬਾਹਰ ਪਦਾਰਥ ਦਾ ਕੋਈ ਵੱਡਾ ਵਿਕਾਸ ਅੰਧੇ ਮਨੁੱਖ ਨਹੀਂ ਕਰ ਸਕੇ ਹਨ।

ਸੋ ਪਦਾਰਥ ਤੋਂ ਮਿਲ ਰਹੇ ਇਹ ਸਾਰੇ ਬਾਹਰ ਦੇ ਸੁਖ ਅੱਖਾਂ ਦੀ ਦੇਣ ਹਨ।

ਪਰ ਅੰਦਰ ਦਾ ਪਰਮ-ਆਨੰਦ ਪਰਮ-ਰਸ ਸ੍ਰਵਨਾਂ ਕਰਕੇ ਮਿਲਿਆ ਹੈ। ਧਿਆਨ ਅੱਖਾਂ ਦੇ ਰਾਹੀਂ ਜਦ ਬਾਹਰ ਜਾਵੇ ਤਾਂ ਬਾਹਰ ਦਾ ਗਿਆਨ ਮਿਲਦਾ ਹੈ, ਪਰ ਧਿਆਨ ਆਵਾਜ਼ ਦੇ ਰਾਹੀਂ ਜਦ ਅੰਦਰ ਜਾਵੇ ਤਾਂ ਅੰਦਰ ਕਪਾਟ ਖੁੱਲ੍ਹਦੇ ਹਨ ਤੇ ਪਰਮ-ਪ੍ਰਕਾਸ਼, ਪਰਮ-ਆਨੰਦ ਦੀ ਪ੍ਰਾਪਤੀ ਹੁੰਦੀ ਹੈ। ਸ੍ਰਵਨ

ਬਾਹਰ ਜਾਂਦੇ ਧਿਆਨ ਨੂੰ ਅੰਦਰ ਲੈ ਜਾਣ ਦਾ ਸਾਧਨ ਹੈ। ਜਦ ਵੀ ਕੋਈ ਅੰਤਰ-ਮੁਖੀ ਹੋਵੇਗਾ, ਆਰੰਭ ਕਾਲ ਵਿਚ ਕੰਨਾਂ ਰਾਹੀਂ ਸੁਣ ਕੇ ਹੋਵੇਗਾ। ਸੋ ਪਦਾਰਥ ਦਾ ਗਿਆਨ ਅੱਖਾਂ ਦੀ ਦੇਣ ਹੈ ਪਰ ਪਰਮਾਤਮਾ ਦਾ ਗਿਆਨ ਕੰਨਾਂ ਦੀ ਦੇਣ ਹੈ। ਸੁਣਦੇ ਸੁਣਦੇ ਜਦ ਆਪਣੇ ਆਪ ਵਿਚ ਮਨੁੱਖ ਡੁੱਬਿਆ ਤਾਂ ਧਰਮ ਦਾ ਜਨਮ ਹੋਇਆ। ਬਾਹਰ ਵੇਖਦਾ ਵੇਖਦਾ ਜਦ ਸੰਸਾਰ ਤੇ ਪਦਾਰਥ ਵਿਚ ਡੁੱਬਿਆ ਤਾਂ ਵਿਗਿਆਨ (Science) ਦਾ ਜਨਮ ਹੋਇਆ। ਅੱਖਾਂ ਦੇ ਆਸਰੇ ਜਦ ਧਿਆਨ ਸੰਸਾਰ ਵਿਚ ਗਹਿਰੀ ਡੁਬਕੀ ਲਾਂਵਦਾ ਹੈ ਤਾਂ ਪਦਾਰਥ ਦੇ ਬਹੁਤ ਗਹਿਰੇ ਭੇਦ ਹੱਥ ਲੱਗਦੇ ਹਨ। ਸੁਣਦੇ ਸੁਣਦੇ ਜਦ ਆਪਣੇ ਆਪ ਵਿਚ ਮਨੁੱਖ ਡੁੱਬਦਾ ਹੈ ਤਾਂ ਸਮਾਧੀ ਫਲਿਤ ਹੁੰਦੀ ਹੈ ਤੇ ਅਧਿਆਤਮ ਦਾ ਆਨੰਦ ਮਾਣਨ ਵਿਚ ਸਫਲਤਾ ਪ੍ਰਾਪਤ ਹੋ ਜਾਂਦੀ ਹੈ। ਅਧਿਆਤਮ ਵਿਚ ਡੁਬਕੀ ਲਾ, ਸੰਤ-ਜਨਾਂ ਨੇ ਬਹੁਤ ਡੂੰਘੇ ਭੇਤ ਦੱਸੇ ਹਨ। ਜਿਸ ਤਰ੍ਹਾਂ ਵਿਗਿਆਨਕ ਦੇ ਲੱਭੇ ਹੋਏ ਪਦਾਰਥਾਂ ਦੇ ਭੇਤ ਤੇ ਉਨ੍ਹਾਂ ਤੋਂ ਮਿਲ ਰਿਹਾ ਬਾਹਰਲਾ ਸੁਖ ਆਮ ਸੰਸਾਰ ਦੇ ਜੀਵ ਵੀ ਮਾਣ ਲੈਂਦੇ ਹਨ—ਚਾਹੇ ਉਨ੍ਹਾਂ ਕੋਲ ਪਦਾਰਥ ਦੇ ਗਹਿਰੇ ਤਲ ਵਿਚ ਝਾਤ ਮਾਰਨ ਦੀ ਸਮਰੱਥਾ ਨਾ ਹੋਵੇ—ਇਸ ਤਰ੍ਹਾਂ ਹੀ ਸੰਤ-ਜਨਾਂ ਨੇ ਪਰਮਾਤਮਾ ਦਾ ਭੇਤ ਤੇ ਪਰਮ-ਆਨੰਦ ਪ੍ਰਾਪਤ ਕਰ, ਜਗਤ ਦੇ ਮਨੁੱਖਾਂ ਨੂੰ ਅਧਿਆਤਮ ਵੱਲ ਤੋਰਿਆ ਹੈ।

ਆਰੰਭ ਕਾਲ ਵਿਚ ਜਦ ਅਜੇ ਕੋਈ ਧਰਮ ਗ੍ਰੰਥ ਤੇ ਧਰਮ ਮੰਦਰ ਯਾ ਧਾਰਮਿਕ ਉਪਦੇਸ਼ਕ ਨਹੀਂ ਸੀ ਤਾਂ ਬਾਹਰ ਦੀਆਂ ਸਾਰੀਆਂ ਆਵਾਜ਼ਾਂ ਦੇ ਰਾਹੀਂ ਗਹਿਰੀ ਸਰੋਤ ਸ਼ਕਤ ਰੱਖਣ ਵਾਲਿਆਂ ਨੇ ਧਿਆਨ ਨੂੰ ਅੰਤਰ ਲੈ ਜਾਣ ਦੀ ਕੋਸ਼ਿਸ਼ ਕੀਤੀ। ਪਵਨ ਦਾ ਸ਼ਾਂ ਸ਼ਾਂ ਦਾ ਸੰਗੀਤ, ਪੰਛੀਆਂ ਦੀ ਚਹ-ਚਹਾਟ ਦਾ ਰਸ ਭਿੰਨਾ ਰਾਗ, ਝਰਨਿਆਂ ਦੀ ਕਲ-ਕਲ ਦਾ ਨਾਦ, ਬੱਦਲਾਂ ਦੇ ਗਰਜਣ ਦੀ ਗੁੰਜਾਰ, ਧਿਆਨ ਨੂੰ ਅੰਦਰ ਲੈ ਜਾਣ ਦਾ ਸਾਧਨ ਬਣੀ :

**ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥**

*(ਮਲਾਰ ਮ: 8, ਪੰਨਾ 1265)*

**ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿਹਰ ਕੀ ਘੋਰ ॥**

*(ਮਲਾਰ ਮ: 8, ਪੰਨਾ 1265)*

ਜਿਨ੍ਹਾਂ ਦੀ ਗਹਿਰੀ ਸਰੋਤ ਸੀ, ਉਨ੍ਹਾਂ ਨੇ ਸਰੋਤ-ਸ਼ਕਤੀ ਦੇ ਆਸਰੇ ਧਿਆਨ ਨੂੰ ਅੰਦਰ ਲਿਜਾ ਕੇ ਬਾਹਰ ਗੀਤ ਸੰਗੀਤ ਨੂੰ ਜਨਮ ਦਿੱਤਾ। ਗੀਤ ਸੰਗੀਤ ਭਗਤਾਂ ਸੰਤਾਂ ਦੀ ਦੇਣ ਹਨ।

ਅਕਾਲ ਪੁਰਖ ਜਦ ਵੀ ਕਿਸੇ ਦੇ ਅੰਦਰੋਂ ਬਾਹਰ ਪ੍ਰਗਟ ਹੋਇਆ ਤਾਂ ਗੀਤ ਸੰਗੀਤ ਰਾਹੀਂ ਹੋਇਆ। ਇਸ ਵਾਸਤੇ ਦੁਨੀਆ ਭਰ ਦੇ ਭਗਤ, ਸੰਤ,

ਸੂਫ਼ੀ, ਫ਼ਕੀਰ ਤੇ ਜੋਗ ਸਾਧਨਾ ਕਰਨ ਵਾਲੇ ਪਰਮ-ਜੋਗੀ ਪਰਮਾਤਮਾ ਦੀ ਗੱਲ ਗੀਤ ਸੰਗੀਤ ਰਾਹੀਂ ਕਰਦੇ ਰਹੇ। ਪਰਮਾਤਮਾ ਆਮ ਸਾਧਾਰਨ ਢੰਗ ਨਾਲ ਨਹੀਂ ਪੈਦਾ ਹੁੰਦਾ। ਜਦ ਵੀ ਉਹ ਪ੍ਰਭੂ ਪਿਆਰਾ ਪ੍ਰਗਟ ਹੁੰਦਾ ਹੈ ਗੀਤਾਂ ਰਾਹੀਂ, ਸੰਗੀਤ ਰਾਹੀਂ ਪ੍ਰਗਟ ਹੁੰਦਾ ਹੈ।

ਜਿਨ੍ਹਾਂ ਗੀਤਾਂ ਵਿਚ ਪ੍ਰਭੂ ਪ੍ਰਗਟ ਹੁੰਦਾ ਹੈ, ਉਹ ਬੋਲ ਤਾਂ ਖ਼ਸਮ ਦੇ ਹਨ, ਪ੍ਰਭੂ ਦੇ ਆਪਣੇ ਹੀ ਬੋਲ ਹਨ:

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥**

*(ਤਿਲੰਗ ਮ: ੧, ਪੰਨਾ 722)*

ਜੋ ਬਹੁਤ ਗਹਿਰੀ ਸਰੋਤ-ਸ਼ਕਤੀ ਨਹੀਂ ਰੱਖਦੇ ਯਾ ਸਰੋਤ ਨੂੰ ਗਹਿਰੀ ਕਰਨ ਦੀ ਸੂਝ ਸਮਝ ਨਹੀਂ ਰੱਖਦੇ, ਉਨ੍ਹਾਂ ਲਈ ਖ਼ਸਮ ਦੇ ਇਹ ਬੋਲ ਜੋ ਭਗਤ ਗੁਰੂ-ਜਨਾਂ ਦੇ ਅੰਦਰੋਂ ਪ੍ਰਗਟ ਹੋਏ ਹਨ, ਖ਼ਸਮ ਨਾਲ ਜੁੜਨ ਦਾ ਇਕ ਸੁਖੈਨ ਸਾਧਨ ਹਨ।

ਗੁਰੂ-ਸ਼ਬਦ ਦੀ ਧੁਨ ਨੂੰ ਆਪ ਅਲਾਪ ਕੇ ਉਸ ਨੂੰ ਧਿਆਨ ਨਾਲ ਸੁਣਨ ਵਾਲਾ ਜਲਦੀ ਹੀ ਪ੍ਰਭੂ-ਗਿਆਨ ਦੀ ਪ੍ਰਾਪਤੀ ਕਰ ਲੈਂਦਾ ਹੈ।

ਗੁਰੂ-ਸ਼ਬਦ ਮਨੁੱਖ ਦੀ ਸੁਰਤ ਗਹਿਰੇ ਤਲ ਵਿਚ ਲਿਜਾ ਕੇ ਅਨਹਦ ਨਾਦ ਦੀ ਧੁਨ ਨਾਲ ਜੋੜ ਦੇਂਦਾ ਹੈ ਤੇ ਉਸ ਦੀਆਂ ਦੈਵੀ ਸ਼ਕਤੀਆਂ ਨਾਲ ਸੰਬੰਧ ਅਸਥਾਪਨ ਕਰ ਦੇਂਦਾ ਹੈ। ਅੰਦਰੋਂ ਰੱਬੀ ਗੁਣ ਪ੍ਰਗਟ ਹੋ ਜਾਂਦੇ ਹਨ:

**ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥**

*(ਜਪੁਜੀ)*

ਸ਼ਬਦ ਵਿਚ ਧਿਆਨ ਜੋੜਦਿਆਂ ਜੋੜਦਿਆਂ ਜਦ ਆਤਮਾ ਦੀ ਗਹਿਰਾਈ ਵਿਚ ਉਤਰ ਜਾਂਦਾ ਹੈ ਤਾਂ ਮਨੁੱਖ ਸਿੱਧ, ਪੀਰ, ਸੁਰ ਨਾਥ ਬਣ ਜਾਂਦਾ ਹੈ। ਧਰਤੀ ਆਕਾਸ਼ ਦੇ ਗੁਪਤ ਭੇਦਾਂ ਦਾ ਪਤਾ ਚੱਲ ਜਾਂਦਾ ਹੈ। ਕਾਲ ਦੇ ਭੈ ਤੋਂ ਰਹਿਤ ਹੋ ਜਾਂਦਾ ਹੈ ਤੇ ਇਤਨਾ ਪਵਿੱਤਰ ਹੋ ਜਾਂਦਾ ਹੈ, ਮਾਨੋ, ਅਠਸਠ ਤੀਰਥਾਂ ਦਾ ਇਸ਼ਨਾਨ ਹੋ ਗਿਆ। ਸੁਣਦਿਆਂ ਸੁਣਦਿਆਂ ਜਦ ਸੁਤੇ-ਸਿਧ ਧਿਆਨ ਜੁੜਿਆ ਤਾਂ ਦੁੱਖਾਂ ਤੇ ਸਾਰੇ ਪਾਪਾਂ ਦਾ ਨਾਸ ਹੋ ਗਿਆ:

**ਸੁਣਿਐ ਸਿਧ ਪੀਰ ਸੁਰਿ ਨਾਥ॥**
**ਸੁਣਿਐ ਧਰਤਿ ਧਵਲ ਆਕਾਸ॥**
**ਸੁਣਿਐ ਦੀਪ ਲੋਅ ਪਾਤਾਲ॥**
**ਸੁਣਿਐ ਪੋਹਿ ਨ ਸਕੈ ਕਾਲੁ॥**
**ਨਾਨਕ ਭਗਤਾ ਸਦਾ ਵਿਗਾਸੁ॥**
**ਸੁਣਿਐ ਦੂਖ ਪਾਪ ਕਾ ਨਾਸੁ॥**

*(ਜਪੁਜੀ)*

ਸੋ ਧਰਮ ਦੀ ਹੋਂਦ ਸਰੋਤ-ਸ਼ਕਤੀ ਦੇ ਆਸਰੇ 'ਤੇ ਖੜੀ ਹੈ। ਵੇਖਦਿਆਂ ਵੇਖਦਿਆਂ ਮਨੁੱਖ ਵਿਗਿਆਨਕ ਬਣ ਜਾਂਦਾ ਹੈ। ਸੁਣਦਿਆਂ ਸੁਣਦਿਆਂ ਗਿਆਨੀ, ਭਗਤ ਸੰਤ ਹੋ ਜਾਂਦਾ ਹੈ:

**ਸੁਣਿਆ ਮੰਨਿਆ ਮਨਿ ਕੀਤਾ ਭਾਉ॥** *(ਜਪੁਜੀ)*

ਸੁਣਨਾ ਜਦ ਇਤਨਾ ਗਹਿਰਾ ਹੋਵੇ ਕਿ ਮਨ ਦਾ ਹਿੱਸਾ ਬਣ ਜਾਵੇ—ਸੁਣਿਆ ਸਿਮ੍ਰਤੀ ਵਿਚ, ਚੇਤੇ ਵਿਚ ਵੱਸ ਜਾਵੇ ਤਾਂ ਪਿਆਰ ਪੈਦਾ ਹੋ ਜਾਂਦਾ ਹੈ ਤੇ ਪਿਆਰ ਭਾਵ ਨਿਰੰਕਾਰ ਨੂੰ ਪ੍ਰਗਟ ਕਰ ਦੇਂਦਾ ਹੈ।

# ਸੁਭਾਵ

ਮਨੁੱਖ ਦੀ ਪਹਿਚਾਣ, ਰੰਗ ਰੂਪ ਕਰਕੇ ਨਹੀਂ ਹੈ, ਸੁਭਾਵ ਕਰਕੇ ਹੈ। ਆਮ ਤਾਂ ਪਹਿਚਾਣ ਦੇ ਚਿੰਨ੍ਹ ਇਹ ਹਨ : ਮੁਲਕ ਕਿਹੜਾ ਹੈ, ਭਾਸ਼ਾ ਕੀ ਹੈ ? ਮਜ਼ਹਬ ਕੀ ਹੈ ? ਕਰਦਾ ਕੀ ਹੈ ? ਇਸ ਸਭ ਕੁਝ ਤੋਂ ਮਨੁੱਖ ਦੇ ਅਸਲੀ ਰੂਪ ਦਾ ਪਤਾ ਨਹੀਂ ਚੱਲ ਸਕਦਾ ਤੇ ਭਾਸ਼ਾ ਰਾਹੀਂ ਮਜ਼ਹਬ, ਰੰਗ ਰੂਪ ਤੇ ਕ੍ਰਿਤ ਦਾ ਹੀ ਪਤਾ ਚੱਲੇਗਾ। ਮਨੁੱਖ ਦਾ ਅਸਲੀ ਸਰੂਪ ਉਸ ਦਾ ਸੁਭਾਉ ਹੈ। ਸੁਭਾਉ ਸਾਰੇ ਜੀਵਨ ਦਾ ਆਧਾਰ ਹੈ।

ਆਪਣੇ ਨਿੱਜੀ ਸੁਭਾਵ ਨੂੰ ਪ੍ਰਾਪਤ ਕਰਨਾ, ਵਿਪਰੀਤ ਪਸ਼ੂ ਸੁਭਾਵ ਦਾ ਤਿਆਗ ਕਰਨਾ ਹੀ ਜੀਵਨ ਦਾ ਲਕਸ਼ ਹੈ।

ਸਾਰੀਆਂ ਗਊਆਂ ਯਾ ਸਾਰੇ ਕੁੱਤੇ, ਘੋੜੇ ਇਕ ਸੁਭਾਵ ਦੇ ਨਹੀਂ ਹੁੰਦੇ। ਸਾਰਿਆਂ ਮਨੁੱਖਾਂ ਦਾ ਵੀ ਇਕ ਸੁਭਾਵ ਨਹੀਂ ਹੈ। ਸੁਭਾਵ ਦਾ ਵਖੇਵਾਂ ਹਰ ਪਹਿਲੂ ਤੋਂ ਮਨੁੱਖ ਨੂੰ ਵੱਖ ਵੱਖ ਕਰ ਦੇਂਦਾ ਹੈ।

ਸੁਭਾਵ ਕਿਵੇਂ ਬਣਦਾ ਹੈ ? ਇਸ ਦੇ ਕੁਛ ਪਹਿਲੂਆਂ 'ਤੇ ਵਿਚਾਰ ਕਰਨ ਨਾਲ ਹੀ ਅਸਲੀਅਤ ਦਾ ਪਤਾ ਚੱਲੇਗਾ। ਸੁਭਾਵ ਨੂੰ ਪਹਿਚਾਣ ਲੈਣਾ ਧਰਮ ਦੀ ਪ੍ਰਥਮ ਸਾਧਨਾ ਹੈ ਤੇ ਸੁਭਾਵ ਦੀਆਂ ਗਹਿਰਾਈਆਂ ਵਿਚ ਉਤਰ ਕੇ ਉਸ ਦੇ ਮੂਲ-ਰੂਪ ਨੂੰ ਸਮਝ ਲੈਣਾ ਧਰਮ ਦੀ ਅੰਤਿਮ ਸਾਧਨਾ ਹੈ।

ਸਾਡਾ ਜੀਵਨ ਇਕ ਲੰਬੀ ਯਾਤਰਾ ਹੈ :

**ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ ॥**

*(ਸੂਹੀ ਮ: ੫, ਪੰਨਾ 763)*

ਧੁੰਧਾਂ ਪਾਣੀ ਲਈ ਤੇ ਪਾਣੀ ਵਿਚ ਬਨਸਪਤੀ, ਫਿਰ ਚੱਲਣ ਫਿਰਨ ਵਾਲੇ ਜੰਤ ਤੇ ਜਲ-ਜੰਤੂ, ਥਲ-ਜੰਤੂ ਬਣੇ ਤੇ ਵਿਕਾਸ ਹੁੰਦਾ ਗਿਆ ਤੇ ਮਨੁੱਖ ਦੀ ਹੋਂਦ ਵਜੂਦ ਵਿਚ ਆਈ।

ਸੋ ਜਿਥੋਂ ਜਿਥੋਂ ਅਸੀਂ ਲੰਘ ਕੇ ਆਏ ਹਾਂ, ਉਸ ਉਸ ਜੂਨ ਦਾ ਕੁਝ ਸੁਭਾਵ ਸਾਡੇ ਵਿਚ ਹੈ। ਸਾਡੀਆਂ ਅਨੇਕਾਂ ਰੁਚੀਆਂ ਦੇ ਜੀਵਨ ਦਾ ਢੰਗ ਕੋਈ ਪਸ਼ੂਆਂ ਤੋਂ ਬਹੁਤ ਵੱਖ ਨਹੀਂ ਹੈ। ਸਮਾਜ ਤੇ ਨੀਤੀ ਦੇ ਬੰਧਨਾਂ ਤੋਂ ਮਨੁੱਖ ਨੂੰ ਮੁਕਤ ਕਰ ਦਈਏ ਤਾਂ ਮਨੁੱਖ ਉਹ ਕੁਛ ਕਰ ਗੁਜ਼ਰੇਗਾ ਜੋ ਪਸ਼ੂਆਂ ਤੋਂ ਵੀ ਅਤਿਅੰਤ

ਨਖਿਧ ਕਰਮ ਹੋਵੇਗਾ। ਕਾਨੂੰਨ ਤੇ ਸਮਾਜ ਦੇ ਭੈ ਨੇ ਕਈ ਤਰ੍ਹਾਂ ਦੀਆਂ ਪਸ਼ੂ-ਬ੍ਰਿਤੀਆਂ ਨੂੰ ਦਬਾ ਕੇ ਰੱਖਣ 'ਤੇ ਮਜਬੂਰ ਕੀਤਾ ਹੋਇਆ ਹੈ।

ਮਨੁੱਖ ਜਨਮ, ਮਨੁੱਖ ਦੇ ਸੁਭਾਵ ਨੂੰ ਪ੍ਰਾਪਤ ਕਰਨ ਵਾਸਤੇ ਹੈ ਤੇ ਜਦ ਕੋਈ ਮਨੁੱਖੀ ਸੁਭਾਵ ਨੂੰ ਲੱਭ ਲੈਂਦਾ ਹੈ ਤਾਂ ਅਸੀਂ ਉਸ ਨੂੰ ਸੰਤ ਬ੍ਰਹਮ-ਗਿਆਨੀ ਆਖਦੇ ਹਾਂ। ਆਪਣੇ ਸੁਭਾਵ ਨੂੰ ਲੱਭਣਾ ਹੀ ਪਰਮਾਤਮਾ ਨੂੰ ਲੱਭਣਾ ਹੈ ਤੇ ਸਾਡਾ ਸੁਭਾਵ ਪਰਮਾਤਮਾ ਤੋਂ ਉਲਟ ਨਹੀਂ ਹੈ। ਗਹਿਰੇ ਤਲ ਵਿਚ ਤਾਂ ਉਹੀ ਬੈਠਾ ਹੈ। ਆਪਣੇ ਸੁਭਾਵ ਨੂੰ ਪ੍ਰਾਪਤ ਕੀਤੇ ਤੋਂ ਬਿਨਾਂ ਕੋਈ ਪ੍ਰਸੰਨ ਨਹੀਂ ਰਹਿ ਸਕੇਗਾ। ਸੁਭਾਵ ਦੇ ਵਿਪਰੀਤ ਜੀ ਕੇ ਕਈ ਜਨਮ ਅਸੀਂ ਦੁਖ ਵਿਚ ਬਤੀਤ ਕੀਤੇ ਹਨ। ਇਕ ਤਾਂ ਜੀਵਨ ਦੇ ਗਹਿਰੇ ਤਲ ਵਿਚ ਜੋ ਪਿਆ ਹੈ, ਉਹ ਸਾਡਾ ਸੁਭਾਵ ਹੈ। ਉਹੋ ਪਰਮ-ਆਤਮਾ ਹੈ ਤੇ ਇਸ ਪਰਮ-ਆਤਮਾ ਤੋਂ ਵਿਪਰੀਤ ਜੀਉਣਾ ਦੁਖ ਹੈ, ਭੈ ਹੈ। ਸੁਭਾਵ ਦੀ ਇਕ ਪਰਤ ਉਪਰ ਹੈ ਜੋ ਸਾਡੇ ਕੀਤੇ ਕਰਮਾਂ ਨਾਲ ਬਣੀ ਹੈ। ਉਪਰ ਦਾ ਸੁਭਾਵ ਤੇ ਗਹਿਰੇ ਤਲ ਦਾ ਸੁਭਾਵ ਭਿੰਨ ਭਿੰਨ ਹੈ। ਇਸ ਵਾਸਤੇ ਜੀਵਨ ਵਿਚ ਦੁਬਿਧਾ ਹਮੇਸ਼ਾ ਬਣੀ ਰਹਿੰਦੀ ਹੈ ਔਰ ਦੋ ਪਾਸਿਆਂ ਦੀ ਧਾਵਨਾ ਵਿਚ ਹੀ ਜੀਵਨ ਨਸ਼ਟ ਹੋ ਕੇ ਰਹਿ ਜਾਂਦਾ ਹੈ।

ਮਨ ਕਰਕੇ ਅਸੀਂ ਜਿਸ ਕਰਮ ਨੂੰ ਕਰਦੇ ਹਾਂ, ਉਸ ਦੇ ਸੰਸਕਾਰ ਬਣਦੇ ਹਨ ਤੇ ਸੰਸਕਾਰ ਉਸ ਕਰਮ ਦੀ ਪੁਨਰੁਕਤੀ ਕਰਦੇ ਹਨ। ਜਿਵੇਂ ਅੱਜ ਕਿਸੇ ਨੇ ਪਹਿਲੀ ਦਫ਼ਾ ਝੂਠ ਬੋਲਿਆ ਹੈ ਤਾਂ ਝੂਠ ਬੋਲਣ ਦੀ ਇਕ ਰੇਖਾ ਜਿਸ ਨੂੰ ਸੰਸਕਾਰ ਕਹਿੰਦੇ ਹਨ, ਬਣ ਜਾਂਦੀ ਹੈ ਤੇ ਇਹੀ ਸੰਸਕਾਰ ਫਿਰ ਦੁਬਾਰਾ ਝੂਠ ਬੋਲਣ 'ਤੇ ਮਜਬੂਰ ਕਰਦੇ ਹਨ ਤੇ ਕਰਮ ਤੋਂ ਬਣੇ ਸੰਸਕਾਰਾਂ ਦੀ ਪੁਨਰੁਕਤੀ ਸੁਭਾਵ ਨੂੰ ਜਨਮ ਦੇਂਦੀ ਹੈ ਤੇ ਸੁਭਾਵ ਕਰਕੇ ਦੁਖ ਸੁਖ ਪ੍ਰਾਪਤ ਹੁੰਦਾ ਹੈ।

ਜਿਸ ਦੇ ਕਰਮ ਭੈੜੇ ਹਨ ਤੇ ਮਾੜੇ ਕਰਮਾਂ ਤੋਂ ਮਾੜੇ ਸੰਸਕਾਰ ਬਣਦੇ ਹਨ ਤੇ ਮਾੜੇ ਸੰਸਕਾਰਾਂ ਤੋਂ ਮਾੜੀ ਪ੍ਰਾਲਬਧ ਤੇ ਮਾੜੀ ਪ੍ਰਾਲਬਧ ਤੋਂ ਸਿਵਾਇ ਦੁਖ ਦੇ ਹੋਰ ਕੁਝ ਵੀ ਪ੍ਰਾਪਤ ਨਹੀਂ ਹੁੰਦਾ।

ਜਿਸ ਕੋਲ ਦੁਖ ਹੈ ਤਾਂ ਦੁਖ ਦਾ ਫਲ ਮਾੜੀ ਪ੍ਰਾਲਬਧ ਦੀ ਸ਼ਾਖ਼ ਨੂੰ ਲੱਗਦਾ ਹੈ ਤਾਂ ਭੈੜੀ ਪ੍ਰਾਲਬਧ ਭੈੜੇ ਸੁਭਾਵ ਕਰਕੇ ਹੈ ਤੇ ਭੈੜਾ ਸੁਭਾਵ ਭੈੜੇ ਕਰਮਾਂ ਕਰਕੇ ਹੈ।

ਜਿਸ ਕੋਲ ਸੁਖ ਹੈ, ਰਸ ਹੈ, ਆਨੰਦ ਹੈ ਤਾਂ ਕਹਿਣਾ ਪਵੇਗਾ ਕਿ ਇਸ ਦੀ ਪ੍ਰਾਲਬਧ ਚੰਗੀ ਹੈ ਤੇ ਚੰਗੀ ਪ੍ਰਾਲਬਧ ਦਾ ਜਨਮ ਚੰਗੇ ਸੁਭਾਵ ਤੋਂ ਹੈ ਤੇ ਚੰਗੇ ਸੁਭਾਵ ਦੀ ਬੁਨਿਆਦ ਚੰਗੇ ਕਰਮ ਹਨ। ਇਕ ਦਫ਼ਾ ਉਪਰ ਦਾ ਸੁਭਾਵ ਪੱਕਾ ਹੋ ਜਾਵੇ ਤਾਂ ਫਿਰ ਆਪਣੇ ਸੁਭਾਵ ਤਕ ਪੁੱਜਣਾ ਸੌਖਾ ਹੋ ਜਾਂਦਾ ਹੈ।

ਸੁਭਾਵ ਜਿਸ ਨੂੰ ਆਦਤ ਕਹਿੰਦੇ ਹਨ। ਸੋ ਆਦਤ ਜੈਸੀ ਵੀ ਪੈ ਜਾਵੇ, ਬਦਲਣੀ ਔਖੀ ਹੋ ਜਾਂਦੀ ਹੈ।

ਰਾਤ ਦੀ ਤਾਰੀਕੀ ਚਿੱਟੀਆਂ ਵਸਤੂਆਂ ਨੂੰ ਕਾਲਾ ਨਹੀਂ ਕਰ ਸਕਦੀ ਤੇ ਦਿਨ ਦਾ ਚਿੱਟਾ ਸੂਰਜ ਕਾਲੀਆਂ ਵਸਤੂਆਂ ਨੂੰ ਚਿੱਟਾ ਨਹੀਂ ਕਰ ਸਕਦਾ:

**ਰਾਤੀ ਹੋਵਨਿ ਕਾਲੀਆ ਸੁਪੇਦਾ ਸੇ ਵੰਨ ॥**
**ਦਿਹੁ ਬਗਾ ਤਪੈ ਘਣਾ ਕਾਲਿਆ ਕਾਲੇ ਵੰਨ ॥**

*(ਸੂਹੀ ਵਾਰ, ਮ: ੧, ਪੰਨਾ 789)*

ਜੋ ਆਪਣੇ ਨਿਜੀ ਸੁਭਾਵ ਤਕ ਪੁੱਜ ਗਿਆ ਹੈ, ਭਾਵ ਜਿਸ ਨੇ ਆਤਮ ਸੁਭਾਵ ਨੂੰ ਪ੍ਰਾਪਤ ਕਰ ਲਿਆ ਹੈ ਉਹ ਚਿੱਟਾ ਹੈ, ਸਫ਼ੈਦ ਹੈ। ਅਗਰ ਹਜ਼ਾਰਾਂ ਦੁਸ਼ਟ ਬ੍ਰਿਤੀ ਦੇ ਮਨੁੱਖ ਟੱਕਰ ਜਾਣ ਤਾਂ ਉਹ ਆਪਣਾ ਸੁਭਾਵ ਨਹੀਂ ਬਦਲਣਗੇ, ਕਿਉਂਕਿ ਸੁਭਾਵ ਦੀ ਪਕਿਆਈ ਹੋ ਗਈ ਹੈ:

**ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ ॥**
**ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥੧੭੪॥**

*(ਸਲੋਕ ਕਬੀਰ ਜੀ, ਪੰਨਾ 1373)*

ਪਰ ਉਪਰ ਦਾ ਸੁਭਾਵ ਜਿਸ ਦਾ ਪੱਕ ਗਿਆ ਹੈ, ਭਾਵ ਕਾਲੇ ਸੁਭਾਵ ਵਾਲਾ ਹੈ ਤੇ ਮਾੜੇ ਕਰਮ ਤੇ ਮਾੜੇ ਸੰਸਕਾਰਾਂ ਤੋਂ ਜਿਸ ਦਾ ਸੁਭਾਵ ਮਾੜਾ ਹੋ ਚੁੱਕਿਆ ਹੈ, ਉਸ ਨੂੰ ਅਗਰ ਹਜ਼ਾਰਾਂ ਸੰਤ ਆ ਕੇ ਸਮਝਾਵਣ ਤਾਂ ਵੀ ਉਹ ਨਹੀਂ ਸਮਝਦਾ ਤੇ ਅਮੋੜ ਚੱਲਦਾ ਹੈ। ਸ਼ੇਖ਼ ਸਾਅਦੀ ਦਾ ਕਹਿਣਾ ਹੈ ਕਿ ਹਜ਼ਾਰਾਂ ਸੰਤਾਂ ਦੀ ਨਸੀਹਤ ਸੁਭਾਵ ਦੇ ਭੈੜੇ ਮਨੁੱਖ ਲ਼ਈ ਇਸ ਤਰ੍ਹਾਂ ਹੈ ਜਿਵੇਂ ਕੋਈ ਪਿੰਜਰੇ ਵਿਚ ਹਵਾ ਰੱਖਣਾ ਚਾਹਵੇ ਯਾ ਛਲਨੀ ਵਿਚ ਪਾਣੀ:

*ਨਸੀਹਤ ਹਮਾ ਆਲਮ ਚੂੰ ਖ਼ਾਦਿ ਦਰਿ ਕ਼ਫ਼ਸ ਅਸਤ।*
*ਬ.ਗੋਸ਼ੇ ਮਰਦਮੇ ਨਾਦਾਂ ਵ ਆਬੇ ਦਰ .ਗਰਬਾਲ।* *(ਸ਼ੇਖ਼ ਸਾਅਦੀ)*

ਬੱਦਲ ਪਾਣੀ ਦੀ ਥਾਂ 'ਤੇ ਅਗਰ ਅੰਮ੍ਰਿਤ ਦੀ ਵਰਖਾ ਕਰਨ ਤਾਂ ਵੀ ਬੈਂਤ ਫਲਦਾ ਫੂਲਦਾ ਨਹੀਂ ਹੈ:

*ਫਲੈ ਫੂਲੇ ਨ ਬੈਤ ਜਧਪ ਬਰਸੇ ਸੁਧਾ ਰਸ,*
*ਮੂਰਖ ਤੋਊ ਨਾ ਸਮਝੇ ਜੋ ਮਿਲੈ ਗੁਰੂ ਬ੍ਰਿੰਚ ਸਮ।* *(ਤੁਲਸੀਦਾਸ)*

ਗੁਰੂ ਨਾਨਕ ਦੇਵ ਜੀ ਨੇ ਆਪਣੇ ਪਵਿੱਤਰ ਵਾਕ ਵਿਚ ਇਸ ਸਾਰੀ ਜੀਵਨ-ਸ਼ੈਲੀ ਦਾ ਨਕਸ਼ਾ ਇਸ ਪ੍ਰਕਾਰ ਖਿਚਿਆ ਹੈ:

ਨਿਰਮਲ ਸਵੱਛ ਜਲ ਦਾ ਸਰੋਵਰ, ਜਿਸ ਵਿਚ ਕਮਲ ਦੇ ਫੁੱਲ ਖਿੜੇ ਹਨ ਪਰ ਆਸ ਪਾਸ ਕਾਈ ਵੀ ਜੰਮ ਗਈ ਹੈ। ਕਮਲ ਜਲ ਵਿੱਚੋਂ ਸੁਗੰਧੀ ਸੁੰਦਰਤਾ ਲੈ ਰਿਹਾ ਹੈ, ਪਰ ਕਾਈ ਦੁਰਗੰਧੀ ਤੇ ਕੁਰੂਪਤਾ ਲੈ ਰਹੀ ਹੈ। ਜਲ ਇਕੋ ਹੈ ਪਰ ਕਮਲ ਤੇ ਕਾਈ ਆਪਣੇ ਸੁਭਾਵ ਕਰਕੇ ਗੁਣ ਤੇ ਅਵਗੁਣ ਲੈ ਰਹੇ ਹਨ:

**ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ॥**
**ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ॥**

*(ਮਾਰੂ ਮ: ੧, ਪੰਨਾ 990)*

ਫਿਰ ਗੁਰੂ ਜੀ ਵੇਖਦੇ ਹਨ—ਨਿਰਮਲ ਸਰੋਵਰ ਅੰਦਰ ਇਕ ਡੱਡੂ ਹੈ ਜੋ ਕਾਂਈ ਵਿੱਚੋਂ ਦੁਰਗੰਧੀ ਤੇ ਕੀੜੇ-ਮਕੌੜੇ ਖਾ ਰਿਹਾ ਹੈ। ਸਰੋਵਰ ਵਿਚ ਰਹਿੰਦਾ ਹੋਇਆ ਮੈਂਡਕ ਦਾ ਕਮਲ ਫੁੱਲ ਨਾਲ਼ ਕੋਈ ਸੰਗ ਨਹੀਂ ਹੈ, ਪਰ ਭੌਰਾ ਦੂਰੋਂ ਚੱਲ ਕੇ ਆਇਆ ਹੈ—ਕਮਲ 'ਤੇ ਬੈਠ ਕੇ ਰਸ ਲੈ ਰਿਹਾ ਹੈ।

ਸਤਿਸੰਗ ਧਾਰਮਿਕ ਮੰਦਰ ਇਕ ਨਿਰਮਲ ਸਵੱਛ ਅੰਮ੍ਰਿਤ-ਮਈ ਜਲ ਦੇ ਸਰੋਵਰ ਹਨ, ਪਰ ਇਸ ਵਿਚ ਕਈ ਮਨੁੱਖ ਤਾਂ ਕਾਈ ਵਾਲਾ ਸੁਭਾਵ ਰੱਖਦੇ ਹਨ ਤੇ ਸਤਿਸੰਗ ਵਿਚ ਰਹਿ ਕੇ ਮਾੜਾ ਬੋਲਦੇ ਹਨ ਤੇ ਗ਼ਲਤ ਵੇਖਦੇ ਹਨ ਤੇ ਗ਼ਲਤ ਹੀ ਚਾਹੁੰਦੇ ਹਨ, ਪਰ ਕਈ ਇਸੇ ਸਰੋਵਰ ਵਿੱਚੋਂ ਗੁਣਾਂ ਦੀ ਮਹਿਕ, ਰੱਬੀ ਸੁੰਦਰਤਾ ਲੈ ਕੇ ਆਨੰਦ ਮਾਣਦੇ ਤੇ ਖਿੜੇ ਰਹਿੰਦੇ ਹਨ ਤੇ ਕਈ ਬਿਲਕੁਲ ਡੱਡੂ ਵਾਲੀ ਬ੍ਰਿਤੀ ਰੱਖਦੇ ਹਨ। ਸੰਗਤ ਵਿਚ ਆ ਕੇ ਗੁਰੂ-ਸ਼ਬਦ ਦੇ ਕਮਲ ਵਿੱਚੋਂ ਰਸ ਨਹੀਂ ਮਾਣਦੇ, ਬਲਕਿ ਝੂਠੀ ਚੌਧਰਪੁਣੇ ਦੀ ਭੁੱਖ ਰੱਖਦੇ ਹਨ ਤੇ ਅਹੰਕਾਰ ਆਪਣਾ ਵਧਾਂਦੇ ਹਨ। ਪਰ ਕਈਆਂ ਦਾ ਸੁਭਾਵ ਭੌਰਿਆਂ ਦੀ ਤਰ੍ਹਾਂ ਹੁੰਦਾ ਹੈ, ਸ਼ਬਦ ਦਾ ਰਸ ਲੈ ਕੇ ਚਲੇ ਜਾਂਦੇ ਹਨ ਪਰ ਮੈਂਡਕ ਕੋਲ ਰਹਿੰਦਾ ਹੋਇਆ ਆਨੰਦ ਨਹੀਂ ਮਾਣਦਾ:

**ਦਾਦਰ ਤੂ ਕਬਹਿ ਨ ਜਾਨਸਿ ਰੇ॥**
**ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ॥**

*(ਮਾਰੂ ਮ: ੧, ਪੰਨਾ 990)*

ਤੁੰਮੇ ਦੀਆਂ ਜੜ੍ਹਾਂ ਨੂੰ ਸ਼ੱਕਰ ਦੇ ਸ਼ਰਬਤ, ਸ਼ਹਿਦ ਤੇ ਅੰਮ੍ਰਿਤ ਨਾਲ ਸਿੰਚੀਏ ਤਾਂ ਵੀ ਤੁੰਮਾ ਮਿੱਠਾ ਨਹੀਂ ਹੁੰਦਾ। ਗਊ ਦੇ ਅਸਥਨਾਂ 'ਤੇ ਰਹਿ ਕੇ ਵੀ ਚਿੱਚੜ ਖ਼ੂਨ ਹੀ ਪੀਂਦਾ ਹੈ, ਦੁੱਧ ਨਹੀਂ ਪੀਂਦਾ। ਵਿਗੜੀਆਂ ਹੋਈਆਂ ਪੱਕੀਆਂ ਆਦਤਾਂ ਬਦਲਣੀਆਂ ਔਖੀਆਂ ਹਨ:

**ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ॥**
**ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ॥**

*(ਮਾਰੂ ਮ: ੧, ਪੰਨਾ 990)*

ਜਿਵੇਂ ਕੁੱਤੇ ਦੀ ਪੂਛ ਸਿੱਧੀ ਕਰਨ 'ਤੇ ਸਿੱਧੀ ਨਹੀਂ ਹੁੰਦੀ, ਤਿਵੇਂ ਵਿਗੜੀਆਂ ਆਦਤਾਂ ਸਿੱਧੀਆਂ ਹੋਣੀਆਂ ਅਸੰਭਵ ਹਨ:

**ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ॥**
**ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ॥**

*(ਮਾਰੂ ਮ: ੧, ਪੰਨਾ 990)*

ਜ਼ਮੀਨ ਵਿਚ ਨਵੇਂ ਫੁੱਟੇ ਅੰਕੁਰ ਨੂੰ ਤਾਂ ਇਕ ਬੱਚਾ ਵੀ ਉਖਾੜ ਕੇ ਸੁੱਟ ਸਕਦਾ ਹੈ, ਪਰ ਓਹੀ ਅੰਕੁਰ ਜਦ ਬੋਹੜ ਵਰਗੇ ਵੱਡੇ ਦਰੱਖ਼ਤ ਦਾ ਰੂਪ ਧਾਰਨ ਕਰ ਜਾਂਦਾ ਹੈ ਤਾਂ ਹਾਥੀ ਕੋਲੋਂ ਵੀ ਨਹੀਂ ਪੁੱਟਿਆ ਜਾਂਦਾ।

ਭੈੜੀ ਆਦਤ ਪੱਕਣ ਤੋਂ ਪਹਿਲੇ ਹੀ ਉਖੇੜ ਸੁੱਟਣੀ ਚਾਹੀਦੀ ਹੈ। ਗੁਰੂ ਸਾਧ-ਸੰਗ ਹੋਸ਼ ਨਾਲ ਕਰਦੇ ਕਰਦੇ ਤੇ ਗੁਰਬਾਣੀ ਵਿਚਾਰ ਨਾਲ ਪੜ੍ਹਦੇ ਪੜ੍ਹਦੇ ਮਨੁੱਖ ਆਪਣੀਆਂ ਮਾੜੀਆਂ ਆਦਤਾਂ ਤੋਂ ਛੁਟਕਾਰਾ ਪਾ, ਭਗਤ ਬਣ ਜਾਂਦਾ ਹੈ। ਮਨੁੱਖ ਦੀ ਆਪਣੀ ਪਹਿਚਾਣ ਦੀਆਂ ਨਿਸ਼ਾਨੀਆਂ ਉਸ ਦਾ ਸੁਭਾਵ ਹਨ।

# ਚੋਰੀ ਯਾਰੀ

ਮਨੁੱਖੀ ਜਗਤ ਦੀਆਂ ਮੂਲ ਸਮੱਸਿਆਵਾਂ ਕੇਵਲ ਦੋ ਹੀ ਹਨ: ਉਹ ਹਨ ਚੋਰੀ ਤੇ ਯਾਰੀ। ਦੂਜੇ ਦੇ ਰੂਪ ਤੋਂ ਪ੍ਰਭਾਵਿਤ ਹੋਇਆ ਮਨੁੱਖ ਦੁਰਾਚਾਰੀ ਹੋ ਜਾਂਦਾ ਹੈ। ਦੂਜੇ ਦਾ ਧਨ ਪ੍ਰਭਾਵਿਤ ਕਰੇ ਤਾਂ ਲੋਭ-ਵੱਸ ਮਨੁੱਖ ਚੋਰ ਹੋ ਜਾਂਦਾ ਹੈ। ਚੋਰ ਤੋਂ ਦੂਜੇ ਦੇ ਧਨ ਨੂੰ ਖ਼ਤਰਾ ਹੈ। ਯਾਰ ਤੋਂ ਦੂਜੇ ਦੀ ਅਸਮਤ ਨੂੰ ਖ਼ਤਰਾ ਹੈ। ਔਰ ਜਦ ਚੋਰਾਂ ਤੇ ਯਾਰਾਂ ਦੀ ਤਾਦਾਦ ਬਹੁਤ ਜ਼ਿਆਦਾ ਹੋਵੇ ਤਾਂ ਅਸਮਤ ਤੇ ਧਨ ਬਚਾਉਣਾ ਬਹੁਤ ਔਖਾ ਹੋ ਜਾਂਦਾ ਹੈ। ਸਮਾਜ ਤੇ ਰਾਜਨੀਤੀ ਨੇ ਨਿਯਮ ਬਣਾਏ ਹਨ, ਪਰ ਇਨ੍ਹਾਂ ਨਿਯਮਾਂ ਨੂੰ ਤੋੜ ਚੋਰ ਯਾਰ ਆਪਣਾ ਕੰਮ ਕਰੀ ਜਾਂਦੇ ਹਨ। ਦੁਨੀਆ ਦੇ ਹਰ ਕੋਨੇ, ਹਰ ਦੇਸ਼ ਵਿਚ ਚੋਰੀ ਯਾਰੀ ਮੌਜੂਦ ਹੈ।

ਕਮਜ਼ੋਰ ਤੇ ਛੋਟੇ ਮਨੁੱਖ, ਛੋਟੇ ਦੇਸ਼ ਤੇ ਛੋਟੀਆਂ ਕੌਮਾਂ ਛੋਟੇ ਪੱਧਰ ਦੀਆਂ ਚੋਰੀਆਂ ਕਰਦੇ ਹਨ, ਪਰ ਵੱਡੇ ਦੇਸ਼ ਤੇ ਵੱਡੀਆਂ ਕੌਮਾਂ ਤੇ ਵੱਡੇ ਮਨੁੱਖ ਵੱਡੇ ਪੱਧਰ ਦੀ ਚੋਰੀ ਕਰਦੇ ਹਨ ਤੇ ਇਸੇ ਹੀ ਪੱਧਰ 'ਤੇ ਦੁਰਾਚਾਰ ਕਰਦੇ ਹਨ। ਮਨੁੱਖ ਦੇ ਆਦਿ ਕਾਲ ਤੋਂ ਹੀ ਇਹ ਔਗੁਣ ਚਲਿਆ ਆ ਰਿਹਾ ਹੈ ਤੇ ਬਹੁਤ ਵੱਡੇ ਸੰਸਕਾਰ ਇਸ ਦੇ ਬਣ ਗਏ ਹਨ। ਇਨ੍ਹਾਂ ਦੋ ਔਗੁਣਾਂ ਕਰਕੇ ਸੰਸਾਰ ਨਰਕ ਬਣਿਆ ਹੋਇਆ ਹੈ।

ਵਿਦਵਾਨਾਂ ਨੇ ਖ਼ੂਨ-ਖ਼ਰਾਬੇ, ਲੜਾਈ-ਝਗੜਿਆਂ ਦਾ ਜ਼ਰ, ਜ਼ਮੀਨ, ਜ਼ੋਰੂ ਕਾਰਨ ਦੱਸੇ ਹਨ। ਸੰਸਾਰ ਦੀਆਂ ਬਹੁਤ ਸਾਰੀਆਂ ਲੜਾਈਆਂ ਪਿੱਛੇ ਇਹੀ ਕਾਰਨ ਕੰਮ ਕਰ ਰਹੇ ਹਨ। ਕਾਨੂੰਨ ਨਿਯਮ ਹਰ ਦੇਸ਼ ਵਿਚ ਮੌਜੂਦ ਹੈ, ਪਰ ਇਹ ਕਾਨੂੰਨ ਕੰਮ ਨਹੀਂ ਕਰ ਰਿਹਾ ਕਿਉਂਕਿ ਕਾਨੂੰਨ ਦੇ ਹੁੰਦਿਆਂ ਹੋਇਆਂ ਵੀ ਚੋਰੀ ਯਾਰੀ ਕਾਬੂ ਵਿਚ ਨਹੀਂ ਆ ਰਹੀ ਔਰ ਐਸਾ ਵੀ ਪ੍ਰਤੀਤ ਹੁੰਦਾ ਹੈ ਕਿ ਕਾਨੂੰਨ ਬਣਾਉਣ ਵਾਲੇ ਵੀ ਚੋਰ ਹਨ। ਕਾਨੂੰਨ ਰਾਜਨੀਤਕ ਨਿਯਮ ਦੀ ਜ਼ਾਨ ਬੜੀ ਕਮਜ਼ੋਰ ਹੈ। ਇਸ ਵਿਚ ਛੋਟੇ ਚੋਰ, ਛੋਟੇ ਬਦਮਾਸ਼ ਪਕੜੇ ਜਾਂਦੇ ਹਨ। ਵੱਡੇ ਬਦਮਾਸ਼ ਜਾਲ ਤੋੜ ਕੇ ਲੰਘ ਜਾਂਦੇ ਹਨ। ਇਸ ਵਾਸਤੇ ਆਖਿਆ ਗਿਆ ਹੈ ਕਿ ਕਾਨੂੰਨ ਮਕੜੀ ਦਾ ਜਾਲਾ ਹੈ, ਇਸ ਵਿਚ ਛੋਟੇ ਛੋਟੇ ਕੀੜੇ ਫਸ ਜਾਂਦੇ ਹਨ ਤੇ ਵੱਡੇ ਜਾਲਾ ਤੋੜ ਕੇ ਲੰਘ ਜਾਂਦੇ ਹਨ। ਛੋਟੇ ਚੋਰ ਪਕੜੇ

ਜਾਂਦੇ ਹਨ, ਪਰ ਵੱਡੇ ਚੋਰ ਜੋ ਸਾਰਾ ਦੇਸ਼ ਲੁੱਟ ਲੈਂਦੇ ਹਨ, ਸਾਰੀ ਕੌਮ ਨੂੰ ਧੋਖਾ ਦੇ ਜਾਂਦੇ ਹਨ, ਰਾਜ ਸਿੰਘਾਸਨ 'ਤੇ ਬੈਠ ਕੇ ਪੂਜੇ ਜਾਂਦੇ ਹਨ। ਵੱਡੇ ਵੱਡੇ ਲੁਟੇਰਿਆਂ ਦੇ ਮਕਬਰੇ ਬਣੇ ਹੋਏ ਹਨ, ਸਮਾਧਾਂ ਬਣੀਆਂ ਹੋਈਆਂ ਹਨ ਤੇ ਵੱਡੇ ਵੱਡੇ ਚੋਰ ਉਥੇ ਫੁੱਲਾਂ ਦੀ ਮਾਲਾ ਰੋਜ਼ ਚਾੜ੍ਹਦੇ ਹਨ।

ਇਹ ਵੱਡੇ ਦੁਰਾਚਾਰੀ ਸੈਂਕੜੇ ਇਸਤਰੀਆਂ ਨੂੰ ਆਪਣੇ ਹਰਮਾਂ ਵਿਚ ਰੱਖ ਕੇ ਵੀ ਸਨਮਾਨਤ ਹੁੰਦੇ ਰਹੇ ਹਨ ਤੇ ਹੋ ਰਹੇ ਹਨ। ਕਿਸੇ ਇਕ ਵਿਅਕਤੀ ਦੀ ਜਿਸ ਨੇ ਜੇਬ ਕੱਟ ਲਈ ਹੈ, ਅਕਸਰ ਪਕੜਿਆ ਜਾਂਦਾ ਹੈ, ਸਜ਼ਾ ਪਾਂਦਾ ਹੈ, ਪਰ ਜੋ ਸਾਰੇ ਦੇਸ਼ ਨੂੰ ਲੁੱਟ ਲੈਂਦਾ ਹੈ, ਉਹ ਫੁੱਲਾਂ ਦੀਆਂ ਮਾਲਾਂ ਨਾਲ ਸਨਮਾਨਤ ਹੁੰਦਾ ਹੈ। ਦੁਨੀਆ ਦੇ ਪੁਰਾਣੇ ਤੇ ਨਵੇਂ ਬਾਦਸ਼ਾਹ ਹੁਕਮਰਾਨ ਯਾ ਤਾਂ ਡਾਕੂ ਸਨ ਯਾ ਡਾਕੂਆਂ ਦੀ ਸੰਤਾਨ ਸਨ ਔਰ ਪਰੰਪਰਾ ਤੋਂ ਇਹ ਚਾਲ ਚਲੀ ਆ ਰਹੀ ਹੈ। ਚੋਰੀ ਯਾਰੀ ਦੀਆਂ ਇਨ੍ਹਾਂ ਦੋਹਾਂ ਕਮਜ਼ੋਰੀਆਂ ਨੇ ਮਨੁੱਖੀ ਦੁਨੀਆ ਨੂੰ ਨਰਕ ਬਣਾਇਆ ਹੋਇਆ ਹੈ। ਕੋਈ ਛੋਟਾ ਬਦਮਾਸ਼ ਕਿਸੇ ਇਕ ਦੀ ਅਸਮਤ ਲੁੱਟ ਲੈਂਦਾ ਹੈ, ਪਰ ਵੱਡੇ ਬਦਮਾਸ਼ ਰਖੇਲਾਂ ਤੇ ਹੋਰ ਅਨੇਕਾਂ ਇਸਤਰੀਆਂ ਦੀ ਅਸਮਤ ਬੜੇ ਸੰਯੋਜਿਕ ਢੰਗ ਨਾਲ ਲੁੱਟਦੇ ਆ ਰਹੇ ਹਨ।

ਸ਼ਰਾਫ਼ਤ ਦਾ ਜਾਮਾ ਪਹਿਨ, ਕਈ ਛੋਟੇ ਬਦਮਾਸ਼ਾਂ ਨੇ ਵੇਸਵਾਸਾਂ ਦੇ ਬਾਜ਼ਾਰ ਨੂੰ ਜਨਮ ਦਿੱਤਾ ਹੈ। ਨਗਰ-ਬਧੂ ਦੀ ਪਰੰਪਰਾ ਆਦਿ ਕਾਲ ਤੋਂ ਚਲੀ ਆ ਰਹੀ ਹੈ। ਇਨ੍ਹਾਂ ਦੋ ਮੂਲ ਕਮਜ਼ੋਰੀਆਂ ਨੇ ਮਨੁੱਖੀ ਜੀਵਨ ਦਾ ਮੂਲ ਹੀ ਨਸ਼ਟ ਕਰ ਦਿੱਤਾ ਹੈ। ਜਿਸ ਸਮਾਜ ਵਿਚ ਚੋਰੀ ਯਾਰੀ ਜੀਵਨ ਦਾ ਅੰਗ ਬਣ ਜਾਵੇ ਤੇ ਵੱਡੇ ਚੋਰ ਤੇ ਵੱਡੇ ਬਦਮਾਸ਼ ਸਨਮਾਨਤ ਕੀਤੇ ਜਾਣ ਤਾਂ ਐਸੇ ਸਮਾਜ ਨੂੰ ਜੀਵਨ ਦੇ ਮੂਲ ਪਰਮਾਤਮਾ ਨਾਲ ਜੋੜਨਾ ਔਖਾ ਹੋ ਜਾਂਦਾ ਹੈ।

ਜਗਤ ਦੇ ਕੁਛ ਧਾਰਮਿਕ ਲੋਗ ਤੇ ਧਾਰਮਿਕ ਪ੍ਰਸੰਗ ਵੀ ਧਾਰਮਿਕ ਨਹੀਂ ਜਾਪਦੇ। ਹੂਰਾਂ ਤੇ ਅੰਗੂਰੀ ਸ਼ਰਾਬ ਦੀ ਇੱਛਾ ਨੂੰ ਮੁੱਖ ਰੱਖ ਕੇ ਨਿਮਾਜ਼ ਅਦਾ ਕਰਨੀ ਤੇ ਅਪੱਛਰਾਂ ਤੇ ਸੋਮ-ਰਸ ਦੀ ਆਸ਼ਾ ਨੂੰ ਮੁੱਖ ਰੱਖ ਪੂਜਾ ਪਾਠ ਕਰਨਾ—ਇਹ ਤਾਂ ਧਰਮ ਨੂੰ ਭ੍ਰਸ਼ਟ ਕਰਨ ਵਾਲੀ ਘਟਨਾ ਹੈ। ਜਦ ਕਾਮਨਾ ਇਤਨੀ ਮਲੀਨ ਹੈ ਤਾਂ ਇਸ ਮਲੀਨ ਕਾਮਨਾ ਅਧੀਨ ਧਾਰਮਿਕ ਕ੍ਰਿਤ ਕੀਤਾ ਜਾ ਰਿਹਾ ਹੈ ਤਾਂ ਐਸਾ ਮਨੁੱਖ ਜ਼ਰੂਰ ਵਿਕਾਰਾਂ ਦੇ ਖੱਡੇ ਵਿਚ ਗਿਰੇਗਾ। ਕਿਸੇ ਰਿਸ਼ੀ ਦਾ ਤਪ ਕੋਈ ਮੇਨਕਾ ਤੇ ਉਰਵਸ਼ੀ ਭੰਗ ਕਰ ਜਾਂਦੀ ਹੈ ਤੇ ਕਿਸੇ ਫ਼ਕੀਰ ਦੀ ਨਿਮਾਜ਼ ਕੋਈ ਹੂਰ ਕਜ਼ਾ ਕਰ ਜਾਂਦੀ ਹੈ।

ਜਦ ਇਨ੍ਹਾਂ ਦੀ ਕਾਮਨਾ ਨੂੰ ਮੁੱਖ ਰੱਖ ਕੇ ਹੀ ਜਪ ਤਪ ਕੀਤਾ ਜਾ ਰਿਹਾ ਸੀ ਤਾਂ ਕਾਮਨਾ ਤਾਂ ਅਧੀਰ ਕਰ ਦੇਂਦੀ ਹੈ। ਤੇ ਇਸ ਤਰ੍ਹਾਂ ਅਧੀਰ ਹੋਏ ਬੰਦੇ ਅਗਰ ਵਿਕਾਰਾਂ ਦੇ ਰਸਾਤਲ ਵਿਚ ਜਾ ਡਿੱਗੇ ਹਨ, ਇਹ ਤਾਂ ਸੁਭਾਵਕ ਹੀ ਸੀ। ਜੰਨਤ ਵਿਚ ਹੂਰਾਂ ਤੇ ਅੰਗੂਰੀ ਸ਼ਰਾਬ ਤੇ ਸਵਰਗ ਵਿਚ ਅਪੱਛਰਾਂ ਤੇ

ਸੋਮਰਸ ਦੀ ਕਲਪਨਾ ਕਰ, ਇਨ੍ਹਾਂ ਲੋਕਾਂ ਨੇ ਸਵਰਗ ਜੰਨਤ ਦੀ ਮਹਿਮਾ ਨੂੰ ਹੀ ਆਮ ਮਨੁੱਖ ਦੀਆਂ ਨਜ਼ਰਾਂ ਤੋਂ ਓਝਲ ਕਰ ਦਿੱਤਾ ਹੈ। ਚੋਰੀ ਯਾਰੀ ਦੇ ਸੰਸਕਾਰ ਇਤਨੇ ਪ੍ਰਬਲ ਹਨ ਕਿ ਸਵਰਗ ਤੇ ਜੰਨਤ ਤਕ ਪਿੱਛਾ ਕਰਦੇ ਹਨ। ਇਸ ਤਰ੍ਹਾਂ ਦੀਆਂ ਮਨੌਤਾਂ ਕਮਜ਼ੋਰ ਬੰਦਿਆਂ ਦੀਆਂ ਘਾੜਤਾਂ ਹਨ ਤੇ ਧਰਮ ਨੂੰ ਮਨੁੱਖ ਦੀਆਂ ਨਜ਼ਰਾਂ ਵਿਚ ਕਮਜ਼ੋਰ ਕਰਦੀਆਂ ਹਨ:

*ਬਹਿਸ਼ਤੋ ਹੂਰੋ ਗਿਲਮਾਂ ਇਵਜ਼ੇ ਤਾਇਤ ਮੈਂ ਨਾ ਮਾਨੂੰਗਾ,*
*ਇਨਹੀਂ ਬਾਤੋਂ ਸੇ ਐ ਵਾਇਜ਼ ਜ਼ਈਫ਼ ਈਮਾਨ ਹੋਤਾ ਹੈ।* (ਇਕਬਾਲ)

ਚੋਰ ਤੇ ਯਾਰ ਦਾ ਸਾਰਾ ਜੀਵਨ ਬਾਹਰ-ਮੁਖੀ ਹੈ। ਧਨ ਤੇ ਰੂਪ ਬਾਹਰੋਂ ਹੀ ਪ੍ਰਭਾਵਿਤ ਕਰਦਾ ਹੈ। ਧਰਮ ਦੀ ਸਾਰੀ ਸਾਧਨਾ ਅੰਤਰ-ਮੁਖੀ ਹੈ। ਜੈਸੇ ਜੈਸੇ ਬ੍ਰਿਤੀਆਂ ਅੰਤਰ-ਮੁਖੀ ਹੁੰਦੀਆਂ ਹਨ, ਤਿਵੇਂ ਤਿਵੇਂ ਰੂਪ ਤੇ ਧਨ ਦੀ ਪਕੜ ਘਟਦੀ ਹੈ।

ਭਗਤ ਨਾਮਦੇਵ ਜੀ ਤਾਂ ਫ਼ੈਸਲਾਕੁੰਨ ਗੱਲ ਕਰਦੇ ਹਨ ਕਿ ਜਿਸ ਦੇ ਅੰਦਰ ਪਰਾਏ ਧਨ ਤੇ ਰੂਪ ਦੀ ਪਕੜ ਨਹੀਂ ਹੈ, ਉਹੀ ਮਨੁੱਖ ਧਾਰਮਿਕ ਹੈ ਤੇ ਪਰਮਾਤਮਾ ਦਾ ਉਥੇ ਹੀ ਵਾਸਾ ਹੈ:

**ਪਰ ਧਨ ਪਰ ਦਾਰਾ ਪਰਹਰੀ॥**
**ਤਾ ਕੈ ਨਿਕਟਿ ਬਸੈ ਨਰਹਰੀ॥**

*(ਭੈਰਉ ਬਾਣੀ ਨਾਮਦੇਉ ਜੀਉ ਕੀ, ਪੰਨਾ 1163)*

ਮਹਾਤਮਾ ਤੁਲਸੀ ਜੀ ਦਾ ਕਹਿਣਾ ਹੈ ਕਿ ਜਿਸ ਨੂੰ ਪਰਾਇਆ ਧਨ ਮਿੱਟੀ ਤੇ ਪਰਾਇਆ ਰੂਪ ਮਾਂ ਦਿਖਾਈ ਦੇਵੇ ਤੇ ਪਰਮਾਤਮਾ ਫਿਰ ਵੀ ਨਾ ਮਿਲੇ, ਐਸਾ ਹੋ ਨਹੀਂ ਸਕਦਾ ਤੇ ਮੈਂ ਜ਼ਾਮਨ ਹਾਂ—ਮੈਂ ਮਿਲਾਵਾਂਗਾ।

*ਪਰ ਧਨ ਕੋ ਮਿੱਟੀ ਸਮਝੇ ਪਰ ਤ੍ਰਿਆ ਮਾਤ ਸਮਾਨ।*
*ਇਤਨੇ ਪਰ ਹਰੀ ਨਾ ਮਿਲੇ ਤੋ ਤੁਲਸੀ ਦਾਸ ਜ਼ਮਾਨ।* (ਤੁਲਸੀਦਾਸ)

ਜਗਤ-ਗੁਰੂ ਬਾਬਾ ਗੁਰੂ ਨਾਨਕ ਦੇਵ ਜੀ ਨੇ ਆਪਣੀ ਪਾਵਨ ਰਚਨਾ ਅੰਦਰ ਸ਼ਾਇਰਾਨਾ ਅੰਦਾਜ਼ ਵਿਚ ਸਮਝਾਣ ਦੀ ਕੋਸ਼ਿਸ਼ ਕੀਤੀ ਹੈ। ਪਰ-ਧਨ ਨੂੰ ਹੱਥ ਪਾਉਣਾ ਤਾਂ ਮੁਸਲਿਮ ਲਈ ਸੂਰ ਤੇ ਹਿੰਦੂ ਲਈ ਗਊ ਦਾ ਮਾਸ ਖਾਣਾ ਹੈ:

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥**

*(ਮਾਝ ਵਾਰ ਮ: ੧, ਪੰਨਾ 141)*

ਕਾਨੂੰਨ, ਧਰਮ ਤੇ ਸਮਾਜ ਦੀ ਵਾੜ ਨੂੰ ਤੋੜ, ਪਰਾਇਆ ਹੱਕ ਖਾਣਾ, ਆਪਣੇ ਡਿੱਗਣ ਲਈ ਖੂਹ ਪੁੱਟਣਾ ਹੈ।

ਜੰਗਲੀ ਹਿਰਨ ਕੁਦਰਤੀ ਘਾਸ ਛੱਡ ਕੇ ਵਾੜ ਤੋਂ ਛਾਲ ਮਾਰ ਰੋਜ਼ ਕਿਸਾਨ ਦੀ ਖੇਤੀ ਉਜਾੜਨ ਲੱਗ ਪਿਆ।

ਮਨੁੱਖ ਆਪਣੀ ਪ੍ਰਾਲਬਧ ਤੋਂ ਸੰਤੁਸ਼ਟ ਨਾ ਹੋ ਕੇ ਪਰਾਏ ਹੱਕ ਨੂੰ ਖੋਹਣ ਦੀ ਕੋਸ਼ਿਸ਼ ਕਰਦਾ ਹੈ।

ਆਖ਼ਿਰ ਇਕ ਦਿਨ ਹਿਰਨ ਕਿਸਾਨ ਦੇ ਵਿਛਾਏ ਜਾਲ ਵਿਚ ਫਸ ਜਾਂਦਾ ਹੈ। ਕਿਸਾਨ ਉਸ ਦੀ ਸੋਟੀਆਂ ਨਾਲ ਪਿਟਾਈ ਕਰਦਾ ਹੈ। ਉਸ ਦਾ ਅੰਗ ਅੰਗ ਤੋੜ ਦੇਂਦਾ ਹੈ। ਪਰਾਏ ਹੱਕ ਨੂੰ ਖੋਹਣ ਵਾਲਾ ਇਕ ਦਿਨ ਸ਼ਿਕੰਜੇ ਵਿਚ ਆਂਵਦਾ ਹੈ ਤੇ ਅਤਿਅੰਤ ਦੁੱਖ ਭੋਗਦਾ ਹੈ, ਪਰ ਅਕਾਲ ਪੁਰਖ ਨੂੰ ਵਿਸਾਰ ਕੇ ਪਰਾਈਆਂ ਖੇਤੀਆਂ ਬੇਫ਼ਿਕਰੀ ਨਾਲ ਉਜਾੜਨ ਦਾ ਫਲ ਤਾਂ ਪੀੜਾ, ਦੁਖ ਹੀ ਹੁੰਦਾ ਹੈ।

ਐਸੀ ਵਿਪਦਾ ਵਿਚ ਹਰੀ ਹੀ ਬਚਾ ਸਕਦਾ ਹੈ, ਪਰ ਉਸ ਨਾਲ ਕੋਈ ਸੰਬੰਧ ਨਹੀਂ ਹੈ:

ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ॥
ਬਿਖੁ ਫਲੁ ਮੀਠਾ ਚਾਰਿ ਦਿਨ ਫਿਰਿ ਹੋਵੈ ਤਾਤਾ ਰਾਮ॥
ਫਿਰਿ ਹੋਇ ਤਾਤਾ ਖਰਾ ਮਾਤਾ ਨਾਮ ਬਿਨੁ ਪਰਤਾਪਏ॥
ਓਹੁ ਜੇਵ ਸਾਇਰ ਦੇਇ ਲਹਰੀ ਬਿਜੁਲ ਜਿਵੈ ਚਮਕਏ॥
ਹਰਿ ਬਾਝੁ ਰਾਖਾ ਕੋਇ ਨਾਹੀ ਸੋਇ ਤੁਝਹਿ ਬਿਸਾਰਿਆ॥
ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਹਰਣਾ ਕਾਲਿਆ॥

*(ਆਸਾ ਮਹਲਾ ੧, ਪੰਨਾ 438-39)*

ਰੂਪ ਦੇ ਰਸੀਏ ਭੌਰੇ ਸਮਾਨ ਹੁੰਦੇ ਹਨ ਤੇ ਵੱਖ ਵੱਖ ਰੂਪ ਦੇ ਰਸ ਵਿਚ ਭਟਕਦੇ ਹਨ। ਆਖ਼ਿਰ ਰੂਪ ਦਾ ਰਸ ਲੈਂਦੇ ਲੈਂਦੇ ਇਕ ਦਿਨ ਆਪਣੇ ਜੀਵਨ ਦਾ ਰਸ ਗਵਾ, ਦੁੱਖਾਂ ਦੀ ਭੱਠੀ ਵਿਚ ਪੈਂਦੇ ਹਨ। ਅੰਜਾਮ ਨੂੰ ਭੁਲਾ, ਪਰ ਤਨ ਦੇ ਰਸੀਆਂ ਦਾ ਅੰਤ ਅਤੀ ਪੀੜਾਦਾਇਕ ਹੁੰਦਾ ਹੈ:

ਭਵਰਾ ਫੂਲਿ ਭਵੰਤਿਆ ਦੁਖੁ ਅਤਿ ਭਾਰੀ ਰਾਮ॥
ਮੈ ਗੁਰੁ ਪੂਛਿਆ ਆਪਣਾ ਸਾਚਾ ਬੀਚਾਰੀ ਰਾਮ॥
ਬੀਚਾਰਿ ਸਤਿਗੁਰੁ ਮੁਝੈ ਪੂਛਿਆ ਭਵਰੁ ਬੇਲੀ ਰਾਤਓ॥
ਸੂਰਜੁ ਚੜਿਆ ਪਿੰਡੁ ਪੜਿਆ ਤੇਲੁ ਤਾਵਣਿ ਤਾਤਓ॥
ਜਮ ਮਗਿ ਬਾਧਾ ਖਾਹਿ ਚੋਟਾ ਸਬਦ ਬਿਨੁ ਬੇਤਾਲਿਆ॥
ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਭਵਰਾ ਕਾਲਿਆ॥

*(ਆਸਾ ਮਹਲਾ ੧, ਪੰਨਾ 439)*

ਫੁੱਲ ਫੁੱਲ 'ਤੇ ਭਟਕਣਾ ਤੇ ਅੰਤ ਨੂੰ ਦੁਖ ਸਹਾਰਨਾ ਇਹ ਭੌਰਾ ਬ੍ਰਿਤੀ ਹੈ। ਵੈਸੇ ਤਾਂ ਮਨੁੱਖ ਅਨੰਤ ਕਮਜ਼ੋਰੀਆਂ ਦਾ ਪੁਤਲਾ ਹੈ, ਪਰ ਕੁਛ ਮੂਲ

ਕਮਜ਼ੋਰੀਆਂ ਹਨ ਜਿਨ੍ਹਾਂ ਕਰਕੇ ਜਨਮ ਮਰਨ ਦੇ ਅਸਾਧ ਦੁੱਖਾਂ ਦੀ ਸ਼ੰਖਲਾ ਚੱਲ ਪੈਂਦੀ ਹੈ। ਉਨ੍ਹਾਂ ਮੂਲ ਕਮਜ਼ੋਰੀਆਂ ਵਿੱਚੋਂ ਜ਼ਬਾਨ ਦੇ ਚਸਕੇ ਵੀ ਇਕ ਬੁਨਿਆਦੀ ਅਵਗੁਣ ਹੈ। ਦਰਅਸਲ ਅਸਲੀ ਸਵਾਦ ਤਾਂ ਭੁੱਖ ਵਿਚ ਹੈ, ਪਰ ਜ਼ਬਾਨ ਦੇ ਚਸਕਿਆਂ ਹੇਠ ਆਇਆ ਮਨੁੱਖ ਭੁੱਖ ਤੋਂ ਬਿਨਾਂ ਵੀ ਖਾਈ ਜਾਂਦਾ ਹੈ। ਸਿਰਫ਼ ਰਸਨਾ ਦੇ ਰਸ ਅਧੀਨ ਹੋਇਆ ਮਨੁੱਖ ਇਹ ਵੇਖਦਾ ਹੀ ਨਹੀਂ ਕਿ ਬਿਨਾਂ ਭੁੱਖ ਦੇ ਖਾਧੇ ਹੋਏ ਪਦਾਰਥ ਰੋਗਾਂ ਨੂੰ ਜਨਮ ਦੇਂਦੇ ਹਨ।

ਮਛਲੀ ਜੀਭਾ ਦੇ ਸੁਆਦ ਅਧੀਨ ਹੋਈ ਮਾਸ ਤਾਂ ਵੇਖਦੀ ਹੈ ਪਰ ਮਾਸ ਵਿਚ ਛੁਪੀ ਹੋਈ ਕੁੰਡੀ ਨਹੀਂ ਵਿਖਾਈ ਦੇਂਦੀ ਤੇ ਅੰਤ ਨੂੰ ਸਿਵਾਇ ਦੁੱਖਾਂ ਦੇ ਹੋਰ ਕੁਛ ਪ੍ਰਾਪਤ ਨਹੀਂ ਹੁੰਦਾ। ਭੁੱਖ ਨਾਲ ਇਤਨੇ ਮਨੁੱਖ ਨਹੀਂ ਮਰਦੇ, ਜਿਤਨੇ ਜ਼ਿਆਦਾਂ ਖਾਣ ਨਾਲ ਮਰਦੇ ਹਨ।

ਸੱਚ ਤ੍ਰਾਂ ਇਹ ਹੈ ਕਿ ਪਚਾਣ ਦੀ ਸ਼ਕਤੀ ਸੀਮਤ ਹੈ। ਜਿਹੜਾ ਮਨੁੱਖ ਹਰ ਵਕਤ ਆਪਣੀ ਪਾਚਨ-ਸ਼ਕਤੀ 'ਤੇ ਭਾਰੀ ਬੋਝ ਪਾਈ ਰੱਖਦਾ ਹੈ, ਉਸ ਦੀ ਸਰੀਰ ਦੀ ਸ਼ਕਤੀ ਜਲਦੀ ਛੀਨ ਹੋ ਜਾਵੇਗੀ। ਬਹੁਤ ਖਾਧਾ ਹੋਇਆ ਭੋਜਨ ਜਿਤਨੀ ਸ਼ਕਤੀ ਸਰੀਰ ਨੂੰ ਦੇਂਦਾ ਹੈ, ਉਸ ਤੋਂ ਦੁਗਣੀ ਪਚਾਣ ਵਿਚ ਖ਼ਤਮ ਹੋ ਜਾਂਦੀ ਹੈ। ਇਸ ਤਰ੍ਹਾਂ ਜ਼ਿਆਦਾ ਖਾਣ ਵਾਲੇ ਦੀ ਉਮਰ ਘੱਟ ਜਾਂਦੀ ਹੈ। ਮੱਛੀ ਵਾਲੀ ਇਹ ਕਮਜ਼ੋਰੀ ਕਿ ਸਿਰਫ਼ ਮਾਸ ਦਿਖਾਈ ਦੇਣਾ, ਕੁੰਡੀ ਦਾ ਨਾ ਦਿਖਾਈ ਦੇਣਾ, ਮਨੁੱਖ ਵਿਚ ਵੀ ਹੈ। ਜ਼ਬਾਨ ਦੇ ਰਸ ਹੇਠ ਆਇਆ ਮਨੁੱਖ ਅਨੰਤ ਰੋਗ ਸਹੇੜ ਲੈਂਦਾ ਹੈ :

**ਮਛੁਲੀ ਵਿਛੁੰਨੀ ਨੈਣ ਰੁੰਨੀ ਜਾਲੁ ਬਧਿਕਿ ਪਾਇਆ॥**
**ਸੰਸਾਰੁ ਮਾਇਆ ਮੋਹੁ ਮੀਠਾ ਅੰਤਿ ਭਰਮੁ ਚੁਕਾਇਆ॥**

*(ਆਸਾ ਮ: ੧, ਪੰਨਾ 439)*

ਇਕ ਹੋਰ ਪ੍ਰਬਲ ਕਮਜ਼ੋਰੀ ਦਾ ਜ਼ਿਕਰ ਇਸੇ ਹੀ ਸ਼ਬਦ ਵਿਚ ਗੁਰੂ ਨਾਨਕ ਦੇਵ ਜੀ ਕਰਦੇ ਹਨ। ਜਦ ਕੋਈ ਮਨੁੱਖ ਧਰਮ ਦੀ ਦੁਨੀਆ ਵਿਚ ਪ੍ਰਤਿਸ਼ਠਾ ਵਾਲਾ ਹੋ ਜਾਂਦਾ ਹੈ, ਲੋਕੀਂ ਸਨਮਾਨ ਦੇਣ ਲੱਗ ਪੈਂਦੇ ਹਨ ਤਾਂ ਉਸ ਦੇ ਅੰਦਰ ਆਪਣਾ ਹੀ ਪੰਥ ਖੜਾ ਕਰਨ ਦੀ ਹਵਸ ਪੈਦਾ ਹੋ ਜਾਂਦੀ ਹੈ। ਧਰਮ ਤੇ ਅਕਾਲ ਪੁਰਖ ਦੇ ਨਾਮ ਦੀ ਮਿਲੀ ਪ੍ਰਤਿਸ਼ਠਾ ਨੂੰ ਉਹ ਆਪਣੀ ਪ੍ਰਤਿਸ਼ਠਾ ਸਮਝ ਲੈਂਦਾ ਹੈ ਤੇ ਇਸ ਤਰ੍ਹਾਂ ਖ਼ੁਦ ਖ਼ੁਦਾ ਹੋਣ ਦਾ ਦਾਵਾ ਕਰਦਾ ਹੈ। ਆਦਿ ਕਾਲ ਤੋਂ ਮਨੁੱਖ ਦੇ ਅੰਦਰ ਇਹ ਅਵਗੁਣ ਚਲਿਆ ਆ ਰਿਹਾ ਹੈ।

ਰਾਵਣ, ਹਰਨਾਖਸ਼, ਫ਼ਰਊਨ ਤੇ ਹੋਰ ਕਈ ਲੋਕਾਂ ਨੇ ਤਾਂ ਵਰਤਮਾਨ ਵਿਚ ਵੀ ਆਪਣੇ ਆਪ ਨੂੰ ਪਰਮਾਤਮਾ ਹੋਣ ਦਾ ਦਾਵਾ ਕੀਤਾ ਹੋਇਆ ਹੈ। ਪਰਮਾਤਮਾ ਦੇ ਨਾਮ ਕਰਕੇ ਮਿਲੀ ਪ੍ਰਤਿਸ਼ਠਾ ਨੂੰ ਆਪਣੀ ਪ੍ਰਤਿਸ਼ਠਾ ਸਮਝ

ਕੇ ਆਪਣੇ ਆਪ ਨੂੰ ਪਰਮਾਤਮਾ ਆਖਣ ਦਾ ਬਹੁਤ ਪੁਰਾਣਾ ਰੋਗ ਮਨੁੱਖੀ ਦੁਨੀਆ ਅੰਦਰ ਚਲਿਆ ਆ ਰਿਹਾ ਹੈ।

ਵਗਦੇ ਦਰਿਆ ਵਿੱਚੋਂ ਕੋਈ ਲਹਿਰ ਉਛਲ ਕੇ ਦਰਿਆ ਨਾਲੋਂ ਵੱਖ ਹੋ ਕੇ ਵਗਣ ਲੱਗ ਪੈਂਦੀ ਹੈ ਤੇ ਉਸ ਨੂੰ ਦਰਿਆ ਹੋਣ ਦਾ ਮਾਨ ਹੋ ਜਾਂਦਾ ਹੈ ਪਰ ਉਸ ਨੂੰ ਕੌਣ ਦੱਸੇ ਕਿ ਤੇਰਾ ਵਹਿਣ ਤਾਂ ਦਰਿਆ ਕਰਕੇ ਹੈ ਤੇ ਅਜੇ ਸਾਗਰ ਬਹੁਤ ਦੂਰ ਹੈ। ਪਰ ਉਛਲੀ ਹੋਈ ਇਹ ਲਹਿਰ ਜੋ ਵਹਿਣ ਬਣ ਕੇ ਵਗ ਰਹੀ ਹੈ, ਬੜੇ ਅਹੰਕਾਰ ਵਿਚ ਆਪਣੀ ਚਾਲ ਚੱਲ ਰਹੀ ਹੈ।

ਸੰਗਤ ਤੇ ਧਰਮ ਗ੍ਰੰਥਾਂ ਵਿੱਚੋਂ ਮਿਲਿਆ ਗਿਆਨ ਤੇ ਫਿਰ ਉਸ ਗਿਆਨ ਦੇ ਆਸਰੇ 'ਤੇ ਆਪਣਾ ਪੰਥ ਚਲਾਉਣਾ ਇਕ ਆਮ ਰਹੁ-ਰੀਤੀ ਰਹੀ ਹੈ।

ਮਹਾਂਪੁਰਸ਼ ਗੁਰੂਆਂ ਦੀ ਬਾਣੀ ਧਰਮ ਗ੍ਰੰਥਾਂ ਦੇ ਬੋਲਾਂ ਤੋਂ ਮਿਲੇ ਅਨੁਭਵ ਨੂੰ ਆਪਣਾ ਨਿੱਜੀ ਅਨੁਭਵ ਆਖ, ਪਰਮਾਤਮਾ ਹੋਣ ਦਾ ਦਾਅਵਾ ਕਰਨਾ ਇਕ ਵੱਡਾ ਦੁਰਗੁਣ ਮਨੁੱਖੀ ਸਮਾਜ ਵਿਚ ਚਲਿਆ ਆ ਰਿਹਾ ਹੈ।

ਇਹ ਵੀ ਇਕ ਮਹਾਂ ਚੋਰੀ ਹੈ—ਦੂਜੇ ਦੇ ਖ਼ਿਆਲ, ਦੂਜੇ ਦੇ ਅਨੁਭਵ ਨੂੰ ਆਪਣਾ ਅਨੁਭਵ ਕਹਿਣਾ ਚੋਰੀ ਹੈ। ਧਨ-ਪਦਾਰਥ ਦੀ ਚੋਰੀ ਤੋਂ ਬਾਅਦ ਗੁਣ, ਕਲਾ, ਗਿਆਨ ਦੀ ਵੀ ਚੋਰੀ ਚਲੀ ਆ ਰਹੀ ਹੈ। ਔਰ ਚੋਰੀ ਤੇ ਯਾਰੀ ਮਨੁੱਖੀ ਸਮਾਜ ਦੀਆਂ ਦੋ ਮੂਲ ਕਮਜ਼ੋਰੀਆਂ ਹਨ ਤੇ ਇਨ੍ਹਾਂ ਮੂਲ ਕਮਜ਼ੋਰੀਆਂ ਕਰਕੇ ਦੁਨੀਆ ਨਰਕ ਬਣੀ ਹੋਈ ਹੈ।

# ਲੱਜਾ (ਸ਼ਰਮ)

ਦੈਵੀ ਗੁਣਾਂ ਵਿੱਚੋਂ ਲੱਜਾ ਸ਼ਰਮ ਵੀ ਇਕ ਮਹਾਨ ਗੁਣ ਹੈ। ਇਹ ਇਕ ਅਦੁੱਤੀ ਸ਼ਿੰਗਾਰ ਹੈ ਜਿਸ ਨਾਲ ਜੀਵਨ 'ਤੇ ਨਿਖਾਰ ਆ ਜਾਂਦਾ ਹੈ। ਮਨੁੱਖ ਦਾ ਆਦਿ ਕਾਲ ਜਦ ਕੋਈ ਧਰਮ ਗ੍ਰੰਥ ਨਹੀਂ ਸਨ, ਕੋਈ ਧਾਰਮਿਕ ਮੰਦਰ ਯਾ ਧਾਰਮਿਕ ਉਪਦੇਸ਼ਕ ਨਹੀਂ ਸਨ ਤਾਂ ਉਸ ਸਮੇਂ ਲੱਜਾ ਸ਼ਰਮ ਦੇ ਸਦਕੇ ਮਨੁੱਖ ਨੇ ਆਪਣੇ ਆਪ ਨੂੰ ਸੰਕੋਚ ਵਿਚ ਰੱਖਿਆ। ਇਸ ਤਰ੍ਹਾਂ ਪਾਪਾਂ ਤੋਂ ਬਚਦਾ ਰਿਹਾ—ਇਸ ਵਾਸਤੇ ਅਸੀਂ ਅੱਜ ਵੀ ਪਾਪੀ, ਬਦਮਾਸ਼ ਨੂੰ ਬੇਸ਼ਰਮ, ਨਿਰਲੱਜ ਕਹਿ ਦੇਂਦੇ ਹਾਂ।

ਸਿਰਫ਼ ਲੱਜਾ ਸ਼ਰਮ ਕਰਕੇ ਹੀ ਮਨੁੱਖ ਨੇ ਆਪਣੀ ਮਨੁੱਖਤਾ ਨੂੰ ਬਚਾਈ ਰੱਖਿਆ ਸੀ। ਨਿਰਲੱਜ ਬੇਸ਼ਰਮ ਤਾਂ ਬਹੁਤ ਵੱਡੀ ਗਾਲ੍ਹ ਹੈ।

ਮਰਯਾਦਾ ਤੋਂ ਥੱਲੇ ਨਿਯਮ ਦੇ ਉਲਟ ਜਦ ਵੀ ਕੋਈ ਕੰਮ ਕਰਦਾ ਹੈ ਤਾਂ ਲੱਜਾ-ਭਾਵ ਪੈਦਾ ਹੁੰਦਾ ਹੈ, ਪਰ ਜੇਕਰ ਲੱਜਾ ਸ਼ਰਮ ਨੂੰ ਕੋਈ ਇਕ ਪਾਸੇ ਰੱਖ ਦੇਵੇ ਤਾਂ ਸਹਿਜੇ ਸਹਿਜੇ ਲੱਜਾ ਸ਼ਰਮ ਦਾ ਭਾਵ ਪੈਦਾ ਹੋਣਾ ਬੰਦ ਹੋ ਜਾਂਦਾ ਹੈ। ਸ਼ਿੰਗਾਰ ਤੋਂ ਬਿਨਾਂ ਜੈਸੇ ਕੋਈ ਸਰੀਰ ਹੋਵੇ, ਵੈਸੇ ਹੀ ਲੱਜਾ-ਹੀਨ ਬੇਸ਼ਰਮ ਮਨੁੱਖ ਹੈ।

ਸਭ ਤੋਂ ਕੁਰੂਪ ਤੇ ਗੰਦਾ ਓਹੀ ਮਨੁੱਖ ਹੈ ਜੋ ਬੇਸ਼ਰਮ ਹੈ, ਨਿਰਲੱਜ ਹੈ। ਜਗਤ ਦਾ ਬਹੁਤਾ ਅਹਿੱਤ ਨਿਰਲੱਜ ਮਨੁੱਖਾਂ ਕਰਕੇ ਹੋਇਆ ਹੈ। ਲੱਜਾ ਅਣਖੀਲਾ ਬਣਾਉਂਦੀ ਹੈ। ਲੱਜਾ ਉੱਚੇ ਆਦਰਸ਼ ਲਈ ਪ੍ਰੇਰਦੀ ਹੈ। ਸ਼ਰਮ ਲੱਜਾ ਰੱਖਣ ਵਾਲੇ ਮਨੁੱਖ ਕੋਲੋਂ ਦੂਜੇ ਦੀ ਇੱਜ਼ਤ ਮਹਿਫ਼ੂਜ਼ ਰਹਿੰਦੀ ਹੈ। ਅਸਮਤ ਦਾ ਰਖਵਾਲਾ ਹੁੰਦਾ ਹੈ ਪਰ ਨਿਰਲੱਜ ਮਨੁੱਖ ਤਾਂ ਪਤ ਲੁੱਟ ਸਕਦਾ ਹੈ, ਪਤ ਦਾ ਰਖਵਾਲਾ ਨਹੀਂ ਬਣ ਸਕਦਾ। ਨਿਰਲੱਜ ਪੁਰਸ਼ਾਂ ਨੇ ਇਸਤਰੀਆਂ ਦੀ ਪਤ ਲੁੱਟਣ ਤੋਂ ਬਾਅਦ ਐਸੇ ਬਾਜ਼ਾਰ ਬਣਾਏ, ਜਿਥੇ ਇਨ੍ਹਾਂ ਦੀ ਅਸਮਤ ਵਿਕ ਸਕੇ। ਇਸ ਤਰ੍ਹਾਂ ਦੇ ਨਿਰਲੱਜ ਮਨੁੱਖਾਂ ਨੇ ਸਮਾਜਕ ਢਾਂਚੇ ਦਾ ਜੋ ਅਹਿੱਤ ਕੀਤਾ ਹੈ, ਉਹ ਵਰਣਨ ਕਰਨ ਦੇ ਦਾਇਰੇ ਵਿਚ ਨਹੀਂ ਆਂਵਦਾ। ਨਿਰਲੱਜ ਮਨੁੱਖ, ਮਨੁੱਖਾਂ ਨੂੰ ਗ਼ੁਲਾਮ ਬਣਾ ਕੇ ਬਾਜ਼ਾਰਾਂ ਵਿਚ ਵੇਚਦਾ ਰਿਹਾ ਹੈ। ਅਗਰ ਲੱਜਾ ਹੁੰਦੀ ਤਾਂ ਮਨੁੱਖ ਨੂੰ ਸਾਗ, ਸਬਜ਼ੀ ਤੇ ਪਸ਼ੂਆਂ ਦੀ ਤਰ੍ਹਾਂ ਮੰਡੀਆਂ ਵਿਚ ਨਾ

ਵੇਚਦਾ। ਕਮਜ਼ੋਰ ਤੇ ਅਬਲਾ 'ਤੇ ਇਸ ਤਰ੍ਹਾਂ ਦੇ ਜ਼ੁਲਮ ਕਰਨਾ ਬੇਸ਼ਰਮ ਮਨੁੱਖ ਦੀ ਆਦਤ ਬਣ ਜਾਂਦੀ ਹੈ। ਇਸ ਦਾ ਅੰਜਾਮ ਅਤਿਅੰਤ ਦੁਖਦਾਈ ਹੈ:

**ਗਰੀਬਾ ਉਪਰਿ ਜਿ ਖਿੰਜੈ ਦਾੜੀ ॥**
**ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥** *(ਗਉੜੀ ਮ: ੫, ਪੰਨਾ 199)*

ਨਿਰਲੱਜ ਮਨੁੱਖਾਂ ਨਾਲ ਸੰਸਾਰ ਭਰਿਆ ਪਿਆ ਹੈ। ਇਸ ਵਾਸਤੇ ਸੰਸਾਰ ਨਰਕ ਦਾ ਰੂਪ ਬਣਿਆ ਹੋਇਆ ਹੈ। ਉਹ ਵੀ ਨਿਰਲੱਜ ਹੈ ਜੋ ਮਨੁੱਖ ਨੂੰ ਹੀ ਰੋਜ਼ੀ-ਦਹਿੰਦ ਸਮਝ ਲੈਂਦਾ ਹੈ। ਧਨਵਾਨ ਤੇ ਰਾਜਿਆਂ-ਮਹਾਰਾਜਿਆਂ ਨੂੰ ਨਿਰਲੱਜ ਲੋਕੀਂ ਅੰਨ-ਦਾਤਾ ਆਖਦੇ ਰਹੇ ਔਰ ਇਤਨੀ ਸੋਚ ਨਾ ਪੈਦਾ ਹੋ ਸਕੀ ਕਿ ਬੰਦਾ ਕਿਸ ਤਰ੍ਹਾਂ ਅੰਨ-ਦਾਤਾ ਹੋ ਸਕਦਾ ਹੈ। ਨਿਰਲੱਜਤਾ ਦੀ ਇੰਤਹਾ ਹੋ ਗਈ। ਜਦ ਮਨੁੱਖ ਨੇ ਮਨੁੱਖ ਨੂੰ ਭਗਵਾਨ ਆਖਣਾ ਸ਼ੁਰੂ ਕੀਤਾ, ਕਰਤੇ ਨੂੰ ਭੁੱਲ, ਕ੍ਰਿਤ ਨੂੰ ਹੀ ਪੂਜਣ ਲੱਗ ਪਿਆ:

**ਰੇ ਜੀਅ ਨਿਲਜ ਲਾਜ ਤੁੋਹਿ ਨਾਹੀ ॥**
**ਹਰਿ ਤਜਿ ਕਤ ਕਾਹੂ ਕੇ ਜਾਂਹੀ ॥** *(ਗਉੜੀ ਕਬੀਰ ਜੀ, ਪੰਨਾ 330)*

ਦਰਅਸਲ ਸੋਚ-ਸ਼ਕਤੀ ਦੀ ਜਦ ਮਨੁੱਖ ਵਰਤੋਂ ਨਹੀਂ ਕਰਦਾ, ਉਦੋਂ ਨਿਰਲੱਜ ਹੋ ਜਾਂਦਾ ਹੈ:

**ਲਾਜ ਨ ਆਵੈ ਅਗਿਆਨ ਮਤੀ ਦੁਰਜਨ ਬਿਰਮਾਈਐ ਰਾਮ ॥**
*(ਬਿਲਾਵਲੁ ਮ: ੫, ਪੰਨਾ 848)*

ਇਸਤਰੀ ਦਾ ਸਭ ਤੋਂ ਵੱਡਾ ਗਹਿਣਾ ਲੱਜਾ ਹੈ। ਅਨੰਤ ਗਹਿਣਿਆਂ ਦਾ ਸ਼ਿੰਗਾਰ ਕਰ ਕੇ ਵੀ ਨਿਰਲੱਜ ਇਸਤਰੀ ਕੁਰੂਪ ਦਿਖਾਈ ਦੇਂਦੀ ਹੈ। ਦਰਅਸਲ ਨਿਰਲੱਜਤਾ ਹੀ ਕੁਰੂਪਤਾ ਹੈ। ਨਿਰਲੱਜ ਪੁਰਸ਼ ਜਬਰ ਕਰੇਗਾ, ਬਲਾਤਕਾਰ ਕਰੇਗਾ। ਨਿਰਲੱਜ ਇਸਤਰੀ ਤਨ ਦੀ ਪ੍ਰਦਰਸ਼ਨੀ ਕਰੇਗੀ।

ਇਸਲਾਮ ਨੇ ਇਸਤਰੀ ਨੂੰ ਬੁਰਕਾ ਦਿੱਤਾ ਤਾਕਿ ਨਿਰਲੱਜ ਪੁਰਸ਼ ਬਲਾਤਕਾਰ ਨਾ ਕਰੇ ਤੇ ਨਿਰਲੱਜ ਇਸਤਰੀ ਪ੍ਰਦਰਸ਼ਨੀ ਨਾ ਕਰੇ, ਪਰ ਬੁਰਕਾ ਤਾਂ ਬੋਝ ਬਣ ਗਿਆ। ਇਹ ਸਿਹਤ ਵਾਸਤੇ ਵੀ ਹਾਨੀਕਾਰਕ ਹੈ ਤੇ ਇਹ ਵੀ ਇਕ ਤਰ੍ਹਾਂ ਦਾ ਇਸਤਰੀ 'ਤੇ ਜ਼ੁਲਮ ਹੈ। ਉਸ ਨੂੰ ਸਿਰਫ਼ ਵਸਤੂ ਸਮਝ ਕੇ ਢੱਕਣ ਬੁਰਕੇ ਦਾ ਆਦੇਸ਼ ਦੇਣਾ ਕੋਈ ਸਿਆਣਪ ਪ੍ਰਤੀਤ ਨਹੀਂ ਹੁੰਦੀ। ਮੁਸਲਮਾਨ ਇਸਤਰੀਆਂ ਜਿਤਨੀਆਂ ਰੋਗੀ ਪਾਈਆਂ ਗਈਆਂ ਹਨ, ਇਤਨੀਆਂ ਰੋਗੀ ਉਹ ਨਹੀਂ ਹਨ, ਜੋ ਇਸਲਾਮ ਤੇ ਬੁਰਕੇ ਤੋਂ ਬਾਲਾਤਰ ਹਨ। ਹਰ ਵਕਤ ਗੰਦੀ ਹਵਾ ਵਿਚ ਰਹਿਣਾ, ਘਰ ਦੀ ਘੁਟਨ ਵਿਚ ਹੀ ਜ਼ਿੰਦਗੀ ਕੱਟਣੀ ਤੇ ਬਾਹਰ ਨਿਕਲਣਾ ਤਾਂ ਘੁਟਨ ਨੂੰ ਪੈਦਾ ਕਰਨ ਵਾਲਾ ਬੁਰਕਾ ਧਾਰਨ ਕਰਨਾ, ਕੁਛ ਅਮਾਨਵੀ ਪ੍ਰਤੀਤ ਹੁੰਦਾ ਹੈ। ਉੱਚ-ਕੋਟੀ ਦੇ ਆਲਮ ਫ਼ਾਜ਼ਲ

ਅਕਬਰ ਅਲਾਹਾਬਾਦੀ ਜੈਸੇ ਵੀ ਬੁਰਕੇ ਦੀ ਹਿਮਾਇਤ ਕਰਦੇ ਰਹੇ ਹਨ:

*ਬੇ-ਪਰਦਾ ਆਜ ਜੋ ਨਜ਼ਰ ਆਈਂ ਚੰਦ ਬੀਬੀਆਂ,*
*ਅਕਬਰ ਜ਼ਮੀਂ ਮੇਂ ਗ਼ੈਰਤੇ ਕੌਮੀ ਸੇ ਗੜ ਗਿਆ।*
*ਮੈਂ ਨੇ ਕਹਾ ਕਿ ਆਪ ਕਾ ਪੜਦਾ ਵੋਹ ਕਿਆ ਹੂਆ,*
*ਕਹਿਨੇ ਲਗੀਂ ਕਿ ਅਕਲ ਪੇ ਮਰਦੋਂ ਕੀ ਪੜ ਗਿਆ।*

ਗਿਣਤੀ ਹਿਸਾਬ ਨਾਲ ਸਭ ਤੋਂ ਵੱਡਾ ਧਰਮ ਈਸਾਈ ਧਰਮ ਹੈ। ਪਰ ਈਸਾਈ ਇਸਤਰੀ ਅਰਧ ਨਗਨ ਯਾ ਪੂਰੀ ਨਗਨ ਹੋ ਕੇ ਘੁੰਮ ਰਹੀ ਹੈ। ਨਿਰਲੱਜਤਾ ਪ੍ਰਵਾਂਨ ਹੋ ਗਈ ਹੈ।

ਪੱਛਮੀ ਦੇਸ਼ਾਂ ਦੀ ਨਕਲ ਜਦ ਪੂਰਬੀ ਦੇਸ਼ਾਂ ਵਿਚ ਚੱਲ ਪਈ ਤਾਂ ਵੇਖਣ ਵਿਚ ਆਇਆ ਹੈ ਕਿ ਇਥੇ ਵੀ ਇਸਤਰੀ ਅਰਧ ਨਗਨ ਹੋਣ ਵਿਚ ਮਾਨ ਸਮਝਣ ਲੱਗ ਪਈ ਹੈ:

**ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥**
**ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥**
**ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥**
**ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ ॥**

*(ਸਾਰੰਗ ਕੀ ਵਾਰ ਮ: ੧, ਪੰਨਾ 1243)*

ਬੇਸ਼ਰਮੀ ਨਿਰਲੱਜਤਾ ਪੁਰਖ ਨੂੰ ਕਠੋਰ ਤੇ ਇਸਤਰੀ ਨੂੰ ਤਨ ਦੀ ਨੁਮਾਇਸ਼ ਕਰਨ ਵਿਚ ਹੀ ਲੀਨ ਕਰ ਦੇਂਦੀ ਹੈ। ਮਨੁੱਖੀ ਸੰਸਾਰ ਦੀ ਉਹ ਪੁਰਖ ਰੌਣਕ ਹਨ ਤੇ ਉਹ ਇਸਤਰੀਆਂ ਸੁਹੱਪਣ ਤੇ ਕੋਮਲਤਾ ਦੀ ਖਾਣ ਹਨ ਜਿਨ੍ਹਾਂ ਕੋਲ ਸ਼ਰਮ ਹੈ, ਹਯਾ ਹੈ। ਗਿਆਨਵਾਨ ਮਨੁੱਖ ਕੋਲ ਲੱਜਾ ਸ਼ਰਮ ਜ਼ਰੂਰ ਹੋਵੇਗੀ, ਜਿਸ ਕਰਕੇ ਉਹ ਆਪਣੀ ਹਦ੍ਹ 'ਤੇ ਆਈਆਂ ਹੋਈਆਂ ਬ੍ਰਿਤੀਆਂ ਨੂੰ ਸੰਕੋਚਦਾ ਹੈ—ਖ਼ੁਦ ਵੀ ਸੁਖੀ ਰਹਿੰਦਾ ਹੈ ਤੇ ਜਗਤ ਦਾ ਵੀ ਅਹਿੱਤ ਨਹੀਂ ਕਰਦਾ।

# ਜੀਵਨ-ਧਾਰਾ

ਜੀਵਨ-ਧਾਰਾ ਨਦੀ ਦੀ ਧਾਰਾ ਦੀ ਤਰ੍ਹਾਂ ਹੈ। ਜੀਵਨ ਦਾ ਆਦਿ ਤਾਂ ਪਦਾਰਥ ਹੈ :

**ਅਰਬਦ ਨਰਬਦ ਧੁੰਧੂਕਾਰਾ ॥** *(ਮਾਰੂ ਮ: ੧, ਪੰਨਾ 1035)*

ਲੇਕਿਨ ਅੰਤ ਪਰਮਾਤਮਾ ਹੈ। ਜਿਵੇਂ ਕੁਛ ਨਦੀਆਂ ਬਰਸਾਤ ਵਿਚ ਤਾਂ ਜੋਬਨ 'ਤੇ ਹੁੰਦੀਆਂ ਹਨ, ਪਰ ਵਰਖਾ ਤੋਂ ਬਾਅਦ ਸੁੱਕ ਜਾਂਦੀਆਂ ਹਨ। ਜੀਵਨ ਦਾ ਵੇਗ ਤਾਂ ਮਨੁੱਖੀ ਤਨ ਵਿਚ ਪੂਰੇ ਜੋਬਨ 'ਤੇ ਹੁੰਦਾ ਹੈ, ਲੇਕਿਨ ਜੀਵਨ ਦੇ ਅੰਤ ਤੋਂ ਬਾਅਦ ਫਿਰ ਤ੍ਰਿਗਦ ਜੂਨਾਂ ਦੇ ਮਾਰੂਥਲ ਵਿਚ ਖੋਹ ਜਾਂਦਾ ਹੈ।

ਨਦੀ ਦਾ ਅੰਤ ਅਗਰ ਸਾਗਰ ਵਿਚ ਹੋਵੇ ਤਾਂ ਨਦੀ ਸਾਗਰ ਹੋ ਜਾਂਦੀ ਹੈ। ਜੀਵਨ ਦਾ ਅੰਤ ਪਰਮਾਤਮਾ ਵਿਚ ਹੈ, ਅਗਰ ਨਾ ਹੋ ਸਕੇ ਤਾਂ ਭਟਕਣ ਤੋਂ ਬਿਨਾਂ ਹੋਰ ਕੁਛ ਨਹੀਂ ਮਿਲਦਾ। ਕੁਛ ਨਦੀਆਂ ਪਵਿੱਤਰ ਹਨ, ਉਨ੍ਹਾਂ ਦੇ ਤਟ ਤੇ ਤੀਰਥ ਹਨ, ਉਨ੍ਹਾਂ ਦੇ ਵੇਗ ਤਿੱਖੇ ਤੇ ਗਹਿਰੇ ਹਨ। ਇਹ ਨਦੀਆਂ ਸਾਗਰ ਵਿਚ ਜਾ ਕੇ ਲੀਨ ਹੁੰਦੀਆਂ ਹਨ। ਜੀਵਨ-ਧਾਰਾ ਵੀ ਬਹੁ-ਪੱਖੀ ਹੈ, ਪਸ਼ੂ-ਜੂਨਾਂ ਤਾਂ ਛੱਪੜਾਂ ਦਾ ਪਾਣੀ ਹੈ ਜੋ ਗੰਧਲਾ ਹੋ ਚੁੱਕਿਆ ਹੈ। ਕੁਛ ਮਨੁੱਖੀ ਜੀਵਨ-ਧਾਰਾ ਵੀ ਅੱਤ ਦੀ ਗੰਧਲੀ ਹੈ। ਪ੍ਰਥਮ ਸ਼੍ਰੇਣੀ ਵਿਚ ਉਹ ਮਨੁੱਖ ਆਉਂਦੇ ਹਨ, ਜਿਹੜੇ ਕਿ ਪੂਰਨ ਪੁਰਖ ਹਨ, ਜਿਨ੍ਹਾਂ ਨੂੰ ਅਵਤਾਰ ਆਖਿਆ ਜਾਂਦਾ ਹੈ। ਇਹ ਆਪਣੀ ਇੱਛਾ ਅਨੁਸਾਰ ਜਗਤ ਕਲਿਆਨ ਲਈ ਸਰੀਰ ਧਾਰਨ ਕਰਦੇ ਹਨ। ਜਿਸ ਤਰ੍ਹਾਂ ਕੈਦੀਆਂ ਦਾ ਸੁਧਾਰ ਕਰਨ ਲਈ ਜੇਲ੍ਹਰ ਤੇ ਹੋਰ ਸੁਧਾਰਕਾਂ ਨੂੰ ਜੇਲ੍ਹ ਅੰਦਰ ਜਾਣਾ ਪੈਂਦਾ ਹੈ, ਇਸੇ ਤਰ੍ਹਾਂ ਪੂਰਨ ਪੁਰਖ ਜਨਮ ਮਰਨ ਤੋਂ ਛੁਟਕਾਰਾ ਦਿਵਾਉਣ ਲਈ ਆਪ ਇੱਛਾ ਅਨੁਸਾਰ ਜਨਮ ਲੈਂਦੇ ਹਨ—ਉਂਞ ਉਹ ਜਨਮ-ਮਰਨ ਤੋਂ ਮੁਕਤ ਹੁੰਦੇ ਹਨ :

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥**

*(ਸੂਹੀ ਮ: ੫, ਪੰਨਾ 749)*

ਇਸ ਤਰ੍ਹਾਂ ਦੇ ਅਵਤਾਰ ਕੋਟੀ ਦੇ ਮਨੁੱਖ ਜਨਮ ਤੋਂ ਹੀ ਬ੍ਰਹਮ ਗਿਆਨੀ ਹੁੰਦੇ ਹਨ, ਜਨਮ ਤੋਂ ਹੀ ਪਰਮ ਆਨੰਦ ਉਨ੍ਹਾਂ ਦੇ ਕੋਲ ਹੁੰਦਾ ਹੈ। ਜੈਸਾ ਕਿ

ਭੱਟ ਕਹਿੰਦੇ ਹਨ ਕਿ ਹੇ ਗੁਰੂ ਅਰਜਨ ਦੇਵ ਜੀ! ਤੁਸੀਂ ਜਨਮ ਲੈਂਦਿਆਂ ਹੀ ਬ੍ਰਹਮ ਵਿਚ ਲੀਨ ਹੋ ਤੇ ਬ੍ਰਹਮ ਗਿਆਨੀ ਹੋ:

**ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ॥**

*(ਸਵਈਏ ਮਹਲੇ ਪੰਜਵੇ ਕੇ, ਪੰਨਾ 1407)*

ਗੁਰੂ ਅਰਜਨ ਦੇਵ ਜੀ ਅਜੇ ਇਕ ਸਾਲ ਦੇ ਹੀ ਸਨ ਕਿ ਗੁਰੂ ਅਮਰਦਾਸ ਜੀ ਦੇ ਸਿੰਘਾਸਨ 'ਤੇ ਚੜ੍ਹਨ ਦੀ ਕੋਸ਼ਿਸ਼ ਕਰ ਰਹੇ ਸਨ ਤਾਂ ਮਾਤਾ ਭਾਨੀ ਜੀ ਨੇ ਆਪ ਜੀ ਨੂੰ ਸਿੰਘਾਸਨ 'ਤੇ ਚੜ੍ਹਨ ਤੋਂ ਰੋਕਿਆ ਤੇ ਆਖਿਆ ਕਿ ਇਹ ਅਸਥਾਨ ਸਤਿਗੁਰੂ ਜੀ ਦਾ ਹੈ ਤਾਂ ਗੁਰੂ ਅਮਰਦਾਸ ਜੀ ਨੇ ਆਪ ਚੁੱਕ ਕੇ ਸਿੰਘਾਸਨ 'ਤੇ ਬਿਠਾ ਦਿੱਤਾ ਤੇ ਆਖਿਆ ਕਿ:

ਦੋਹਤਾ ਬਾਨੀ ਕਾ ਬੋਹਿਥਾ।

ਗੁਰੂ ਅਮਰਦਾਸ ਜੀ ਨੂੰ ਗੁਰੂ ਅਰਜਨ ਦੇਵ ਜੀ ਅੰਦਰ ਇਹ ਸਭ ਕੁਛ ਦਿਖਾਈ ਦੇ ਗਿਆ ਸੀ।

ਅਕਸਰ ਬੱਚੇ ਰੋਂਦੇ ਹੋਏ ਜਨਮ ਲੈਂਦੇ ਹਨ, ਪਰ ਗੁਰੂ ਨਾਨਕ ਦੇਵ ਜੀ ਮੁਸਕਰਾਉਂਦੇ ਹੋਏ ਜਗਤ ਵਿਚ ਆਏ। ਤਦੇ ਤਾਂ ਤੁਲਸਾਂ ਨੇ ਆਖਿਆ ਸੀ—ਐਸਾ ਬਾਲਕ ਪ੍ਰਸੰਨ-ਚਿਤ ਜਨਮ-ਕਾਲ ਵਿਚ ਮੈਂ ਨਹੀਂ ਵੇਖਿਆ।

ਪੰਜ ਸਾਲ ਦੀ ਅਵਸਥਾ ਵਿਚ ਗੁਰੂ ਜੀ ਬੱਚਿਆਂ ਨਾਲ ਖੇਡਦੇ ਹੋਏ ਵੀ ਨਾਮ ਜਪਾਇਆ ਕਰਦੇ ਸਨ ਤੇ ਬੱਚਿਆਂ ਵਿਚ ਬੈਠੇ ਬੈਠੇ ਸਮਾਧੀ-ਲੀਨ ਹੋ ਜਾਂਦੇ ਹਨ:

*ਨਾਲ ਲੈ ਕੇ ਬਾਲਕਾਂ ਨੂੰ ਖੇਡਨ ਜਾਂਵਦੇ।*
*ਸਤਿਨਾਮ ਸਤਿਨਾਮ ਪਏ ਜਪਾਂਵਦੇ।*

ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਹੁੰਦਿਆਂ ਹੀ ਭੀਖਨ ਸ਼ਾਹ ਦਰਸ਼ਨ ਕਰਨ ਪਟਨਾ ਸਾਹਿਬ ਪੁੱਜਿਆ ਸੀ ਤੇ ਉਸ ਨੇ ਪੱਛਮ ਦੀ ਥਾਂ ਪੂਰਬ ਵੱਲ ਨਿਮਾਜ਼ ਪੜ੍ਹੀ ਸੀ। ਪਟਨਾ ਸਾਹਿਬ ਪੂਰਬ ਵੱਲ ਹੈ। ਇਸ ਤਰ੍ਹਾਂ ਦੇ ਪੁਰਖ, ਪੂਰਨ ਪੁਰਖ ਆਖੇ ਜਾਂਦੇ ਹਨ ਤੇ ਇਹ ਜੀਵਨ ਦੀ ਸਿਖਰ ਹਨ।

ਇਹ ਪ੍ਰਥਮ ਸ਼੍ਰੇਣੀ ਦੇ ਮਹਾਂ ਪੁਰਖ ਹਨ।

ਦੂਜੀ ਸ਼੍ਰੇਣੀ ਵਿਚ ਉਹ ਆਂਵਦੇ ਹਨ ਜੋ ਚੱਲ ਚੱਲ ਕੇ ਪਹੁੰਚੇ ਹਨ। ਸਾਧਨਾ ਕਰ ਕੇ ਸਿਖਰ ਨੂੰ ਅੱਪੜੇ ਹਨ। ਇਸ ਕੋਟੀ ਵਿਚ ਭਗਤ, ਫ਼ਕੀਰ, ਸੰਤ-ਜਨ ਆਂਵਦੇ ਹਨ, ਜੋ ਜਪ ਤਪ ਕਰਦੇ ਕਰਦੇ ਪਰਮਾਤਮਾ ਤਕ ਅੱਪੜੇ ਹਨ। ਇਨ੍ਹਾਂ ਵਿਚ ਬਹੁਤ ਐਸੇ ਹਨ, ਜੋ ਕਈ ਜਨਮਾਂ ਦੀ ਸਾਧਨਾ ਬਾਦ ਬ੍ਰਹਮ ਵਿਚ ਲੀਨ ਹੋਏ ਹਨ। ਭਗਤ ਕਬੀਰ ਜੀ ਫ਼ੁਰਮਾਂਦੇ ਹਨ ਕਿ ਮੈਂ ਪੂਰਬ ਜਨਮ ਵਿਚ ਵੀ ਹੇ ਪ੍ਰਭੂ! ਤੇਰਾ ਸੇਵਕ ਸੀ:

**ਪੂਰਬ ਜਨਮ ਹਮ ਤੁਮ੍ਹਰੇ ਸੇਵਕ ਅਬ ਤਉ ਮਿਟਿਆ ਨ ਜਾਈ ॥**

*(ਰਾਮਕਲੀ ਕਬੀਰ ਜੀ, ਪੰਨਾ 970)*

ਹੁਣ ਤੂੰ ਬਖ਼ਸ਼ ਤੇ ਇਸ ਜੀਵਨ-ਧਾਰਾ ਨੂੰ ਸਾਗਰ ਵਿਚ ਲੀਨ ਕਰ:

**ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ ॥**

*(ਮਾਰੂ ਕਬੀਰ ਜੀ, ਪੰਨਾ 1104)*

ਹੇ ਅਕਾਲ ਪੁਰਖ! ਇਸ ਤਰ੍ਹਾਂ ਦੇ ਜਨਮ ਮੈਂ ਕਈ ਦਫ਼ਾ ਧਾਰਨ ਕਰ ਚੁੱਕਿਆ ਹਾਂ:

**ਐਸੇ ਘਰ ਹਮ ਬਹੁਤੁ ਬਸਾਏ ॥**
**ਜਬ ਹਮ ਰਾਮ ਗਰਭ ਹੋਇ ਆਏ ॥** *(ਗਉੜੀ ਕਬੀਰ ਜੀ, ਪੰਨਾ 326)*

ਭਗਤ ਰਵਿਦਾਸ ਜੀ ਵੀ ਕਈ ਜਨਮ ਸਾਧਨਾ ਕਰ ਕਰ ਕੇ ਅਕਾਲ ਪੁਰਖ ਤਕ ਅੱਪੜੇ ਹਨ:

**ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥**
**ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥**

*(ਧਨਾਸਰੀ ਰਵਿਦਾਸ ਜੀ, ਪੰਨਾ 694)*

ਭਗਤ, ਸੰਤ, ਰਿਸ਼ੀ, ਮੁਨੀ ਸਭ ਉਸ ਕੋਟੀ ਵਿਚ ਆਂਵਦੇ ਹਨ ਜੋ ਚਿਰਾਂ ਤੋਂ ਸਾਧਨਾ ਕਰ ਕਰ ਕੇ ਪੁੱਜੇ ਹਨ।

ਸੂਫ਼ੀ ਫ਼ਕੀਰ ਸ਼ਮਸ ਤਬਰੇਜ਼ ਵੀ ਇਹੀ ਆਖਦਾ ਹੈ ਕਿ ਹੇ ਖ਼ੁਦਾ! ਮੈਂ ਬਾਰ ਬਾਰ ਇਸ ਦੁਨੀਆ ਵਿਚ ਤੈਨੂੰ ਮਹਿਮਾਨ ਬਣਾਨ ਲਈ ਆਇਆ ਹਾਂ:

ਬਾਜ਼ ਆਮਦਮ ਬਾਜ਼ ਆਮਦਮ ਤ ਯਾਰ ਰਾ ਮਹਿਮਾਂ ਕੁਨਮ।

ਇਸ ਜਨਮ ਦੀ ਪ੍ਰਗਾੜ੍ਹ ਸ਼ਰਧਾ ਕਰਕੇ, ਜਿਨ੍ਹਾਂ ਦਾ ਮਿਲਾਪ ਹੋ ਜਾਂਦਾ ਹੈ, ਉਨ੍ਹਾਂ ਨੂੰ ਹੀ ਭਗਤ, ਸੰਤ ਆਖਦੇ ਹਨ।

ਤੀਜੇ ਉਹ ਹਨ—ਸ਼ਰਧਾ ਵੀ ਹੈ, ਸ਼ੱਕ ਵੀ ਹੈ। ਇਸ ਤਰ੍ਹਾਂ ਦੁਬਿਧਾ ਵਿਚ ਜੀਵਨ ਬਤੀਤ ਕਰਨ ਵਾਲਿਆਂ ਦੀ ਗਿਣਤੀ ਜਗਤ ਵਿਚ ਸਭ ਤੋਂ ਜ਼ਿਆਦਾ ਹੈ। ਇਹ ਇਕ ਪੈਰ ਅੱਗੇ ਰੱਖਦੇ ਹਨ ਤੇ ਫਿਰ ਪੈਰ ਪਿੱਛੇ ਕਰ ਲੈਂਦੇ ਹਨ। ਇਸ ਤਰ੍ਹਾਂ ਸਾਰਾ ਜੀਵਨ ਸੰਸੇ ਵਿਚ ਲੰਘ ਜਾਂਦਾ ਹੈ। ਬੱਦਲਾਂ ਵਿਚ ਜਿਵੇਂ ਬਿਜਲੀ ਚਮਕਦੀ ਹੈ, ਬਸ ਇਸ ਤਰ੍ਹਾਂ ਕਦੇ ਕਦੇ ਰਸ ਬਣ ਜਾਂਦਾ ਹੈ। ਚਾਨਣਾ ਮਿਲ ਜਾਂਦਾ ਹੈ। ਬਹੁਤਾ ਜੀਵਨ ਅੰਧਕਾਰ ਵਿਚ ਬਤੀਤ ਹੁੰਦਾ ਹੈ। ਇਸ ਤੀਜੀ ਸ਼੍ਰੇਣੀ ਨੂੰ ਸਾਧਿਕ ਆਖਦੇ ਹਨ। ਅਜੇ ਸਾਧਨਾ ਸਫਲ ਨਹੀਂ ਹੋਈ, ਸਾਧਨਾ ਦੇ ਸਫਲ ਹੁੰਦਿਆਂ ਸਾਧਿਕ ਸਾਧੂ ਬਣ ਜਾਂਦਾ ਹੈ।

ਚੌਥੀ ਸ਼੍ਰੇਣੀ ਉਨ੍ਹਾਂ ਲੋਕਾਂ ਦੀ ਹੈ ਜੋ ਬਿਲਕੁਲ ਅਸ਼ਰਧਕ ਹਨ। ਤਰਕ ਬਹੁਤ ਪ੍ਰਬਲ ਹੈ। ਸਬੂਤ ਪ੍ਰਮਾਣ ਤੋਂ ਬਿਨਾਂ ਮੰਨਣਾ ਬਹੁਤ ਔਖਾ ਹੈ। ਇਸ

ਕੋਟੀ ਦੇ ਮਨੁੱਖ ਨੂੰ ਦਾਰਸ਼ਨਿਕ, ਫ਼ਿਲਾਸਫ਼ਰ, ਚਿੰਤਕ ਆਖਦੇ ਹਨ। ਇਸ ਸ਼੍ਰੇਣੀ ਦੇ ਮਨੁੱਖ ਹਰ ਵਸਤੂ ਨੂੰ ਤਰਕ ਦੀ ਕਸੌਟੀ 'ਤੇ ਪਰਖ ਕੇ ਹੀ ਮੰਨਦੇ ਹਨ। ਬੁੱਧ ਪਰਮਾਤਮਾ ਦੇ ਦੁਆਰ ਤਕ ਤਾਂ ਪੁੱਜਦੀ ਹੈ, ਪਰ ਘਰ ਤਕ ਨਹੀਂ ਪੁੱਜ ਸਕਦੀ। ਅਗਰ ਬੁੱਧ ਵਿਚ ਜੀ ਜੀ ਕੇ ਤਰਕ ਕਰ ਕਰ ਕੇ ਜਿਸ ਦਿਨ ਬੋਧਿਕ ਬੋਝ ਵਧਦਾ ਹੈ ਤੇ ਬੋਝ ਨੂੰ ਪਰੇ ਸੁੱਟ ਕੇ ਅਕਲ ਤੋਂ ਅੱਗੇ ਜਾਣ ਦੀ ਜਿਸ ਦਿਨ ਹਿੰਮਤ ਬਣਦੀ ਹੈ ਤਾਂ ਕੁਛ ਰੱਬੀ ਝਲਕ ਮਿਲ ਜਾਂਦੀ ਹੈ, ਪਰ ਅਕਲਮੰਦ ਮਨੁੱਖ ਲਈ ਅਕਲ ਤੋਂ ਅੱਗੇ ਜਾਣਾ ਬਹੁਤ ਔਖਾ ਹੁੰਦਾ ਹੈ ਜਦ ਕਿ ਬੁੱਧੀ-ਮੰਡਲ ਤੋਂ ਅੱਗੇ ਗਏ ਬਿਨਾਂ ਉਸ ਨੂੰ ਪ੍ਰਾਪਤ ਕਰਨਾ ਅਤੀ ਕਠਿਨ ਹੈ:

*ਨਿਕਲ ਜਾ ਅਕਲ ਸੇ ਆਗੇ ਕਿ ਯੇ ਨੂਰ,*
*ਚਿਰਾਗ਼ੇ ਰਾਹਿ ਹੈ ਮੰਜ਼ਿਲ ਨਹੀਂ ਹੈ।*

ਅਕਲ ਰਸਤੇ ਦਾ ਦੀਵਾ ਹੈ—ਮੰਜ਼ਲ ਘਰ ਨਹੀਂ ਹੈ। ਅਕਲ ਤੋਂ ਅੱਗੇ ਜਾਣ ਦੀ ਪ੍ਰਗਾੜ ਹਿੰਮਤ ਚਾਹੀਦੀ ਹੈ ਤਾਂ ਕਿਧਰੇ ਸਰੂਰ ਮਸਤੀ ਦੀ ਦੁਨੀਆ ਉਪਲਬਧ ਹੁੰਦੀ ਹੈ। ਅਕਸਰ ਦਾਰਸ਼ਨਿਕ ਬੁੱਧੀ ਮੰਡਲ ਵਿਚ ਰੁਕ, ਨਾਸਤਿਕ ਹੋ ਜਾਂਦੇ ਹਨ। ਦੁਨੀਆ ਦੇ ਉੱਘੇ ਦਾਰਸ਼ਨਿਕ ਕਰੀਬਨ ਨਾਸਤਿਕ ਹੋਏ ਹਨ।

ਇਹ ਤਾਂ ਜਦ ਕੋਈ ਦਾਰਸ਼ਨਿਕ ਤਰ੍ਹਾਂ ਤਰ੍ਹਾਂ ਦੇ ਤਰਕ ਜੁਟਾ ਕੇ ਬੋਧਕ ਬੋਝ ਵਧਾ ਲੈਂਦਾ ਹੈ ਤੇ ਰਸ ਤੋਂ ਹੀਣਾ ਹੋ ਜਾਂਦਾ ਹੈ ਤਾਂ ਹਿੰਮਤ ਕਰ ਕੇ ਅਕਲ ਦੀ ਦੁਨੀਆ ਤੋਂ ਅੱਗੇ ਜਾਣ ਦੀ ਕੋਸ਼ਿਸ਼ ਕਰਦਾ ਹੈ। ਸੱਚ ਤਾਂ ਇਹ ਹੈ ਕਿ ਅਕਲਮੰਦ ਹੀ ਉਹੀ ਹੈ ਜੋ ਅਕਲ ਤੋਂ ਅੱਗੇ ਜਾਣ ਦੀ ਹਿੰਮਤ ਜੁਟਾ ਲੈਂਦਾ ਹੈ। ਅਕਲ ਰਸਤੇ ਦਾ ਦੀਵਾ ਹੈ—ਮੰਜ਼ਿਲ ਨਹੀਂ ਹੈ। ਅਕਲ ਤੋਂ ਪਾਰ ਸਰੂਰ ਦੀ ਦੁਨੀਆ ਹੈ ਪਰ ਇਹ ਵੀ ਲਾਜ਼ਮੀ ਹੈ, ਅਕਲ ਦੀ ਸਰਹੱਦ ਤੋਂ ਪਾਰ ਹੀ ਉਸ ਪ੍ਰੀਤਮ ਦਾ ਦੇਸ਼ ਹੈ। ਜੋ ਅਕਲ ਤਕ ਨਹੀਂ ਪੁੱਜਿਆ, ਉਸ ਵਾਸਤੇ ਅਕਲ ਤੋਂ ਪਾਰ ਜਾਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

ਪੰਜਵੀਂ ਸ਼੍ਰੇਣੀ ਵਿਚ ਉਹ ਲੋਕ ਆਂਵਦੇ ਹਨ, ਜਿਨ੍ਹਾਂ ਵਿਚ ਸ਼ਰਧਾ ਵੀ ਨਹੀਂ ਤੇ ਅਸ਼ਰਧਾ ਵੀ ਨਹੀਂ। ਈਸ਼ਵਰ ਨੂੰ ਮੰਨਣਾ, ਨਾ ਮੰਨਣਾ ਉਨ੍ਹਾਂ ਦੀ ਜ਼ਿੰਦਗੀ ਦਾ ਸਵਾਲ ਨਹੀਂ ਹੈ। ਬਸ ਦੁਨਿਆਵੀ ਪਦਾਰਥਾਂ ਦੀ ਪ੍ਰਾਪਤੀ ਜਿਨ੍ਹਾਂ ਦੇ ਜੀਵਨ ਦਾ ਲਕਸ਼ ਹੈ—ਖਾ ਲੈਣਾ, ਪੀ ਲੈਣ, ਸੌਂ ਜਾਣਾ ਤੇ ਦੁਨਿਆਵੀ ਰਸਾਂ ਵਿਚ ਗ਼ਲਤਾਨ ਰਹਿਣਾ, ਇਹੀ ਮਨੋਰਥ ਹੈ। ਇਸ ਤੋਂ ਇਲਾਵਾ ਕੋਈ ਜੀਵਨ ਹੈ—ਇਸ ਦਾ ਬੋਧ ਹੀ ਨਹੀਂ ਹੈ। ਐਸਾ ਮਨੁੱਖ ਚੇਤਨਾ ਦੀ ਗਹਿਰੀ ਨੀਂਦ ਵਿਚ ਹੈ। ਇਸ ਨੂੰ ਜਗਾਉਣ ਲਈ ਕੋਈ ਗਹਿਰੀ ਦੁਖ ਦੀ ਚੋਟ ਹੋਵੇ, ਕੋਈ ਬਹੁਤ ਵੱਡਾ ਸਦਮਾ ਹੀ ਇਸ ਦੀ ਨੀਂਦ ਤੋੜ ਸਕਦਾ ਹੈ। ਦੁਖ ਹਰ ਹਾਲਤ ਵਿਚ ਕਰੋਪੀ ਨਹੀਂ ਹੈ। ਜੀਵਨ ਜੋਤ ਨੂੰ ਜਗਾਉਣ ਲਈ ਕਰਤਾਰ ਵੱਲੋਂ ਦੁਖ ਇਕ ਦਾਤ ਹੈ:

**ਕੇਤਿਆ ਦੂਖ ਭੂਖ ਸਦ ਮਾਰ॥**
**ਏਹਿ ਭਿ ਦਾਤਿ ਤੇਰੀ ਦਾਤਾਰ॥** *(ਜਪੁਜੀ)*

**ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥**
*(ਆਸਾ ਦੀ ਵਾਰ, ਪੰਨਾ 469)*

ਜਗਤ ਵਿਚ ਪੰਜਵੀਂ ਸ਼੍ਰੇਣੀ ਸਭ ਤੋਂ ਜ਼ਿਆਦਾ ਹੈ। ਪਸ਼ੂ ਬੇਹੋਸ਼ ਹੈ। ਪੰਜਵੀਂ ਸ਼੍ਰੇਣੀ ਦਾ ਇਹ ਮਨੁੱਖ ਵੀ ਚੇਤਨਾ ਦੇ ਤਲ 'ਤੇ ਬਿਲਕੁਲ ਬੇਹੋਸ਼, ਅਚੇਤ ਹੈ। ਇਹ ਵਿਚਾਰ, ਕਥਾ, ਕੀਰਤਨ, ਪ੍ਰੇਰਨਾ ਨਾਲ ਨਹੀਂ ਜਾਗ ਸਕਦਾ—ਇਹ ਤਾਂ ਕੋਈ ਗਹਿਰੀ ਦੁਖ ਦੀ ਚੋਟ ਲੱਗੇ ਤਾਂ ਜਾਗੇਗਾ। ਖ਼ੁਸ਼ਕਿਸਮਤ ਹੈ ਉਹ ਜੀਵਨ-ਧਾਰਾ, ਜੋ ਪਰਮਾਤਮਾ ਸਾਗਰ ਦਾ ਮਿਲਣ ਹਾਸਿਲ ਕਰ ਲੈਂਦੀ ਹੈ।

# ਭੂਤ-ਪ੍ਰੇਤ

ਸਰੀਰ ਤਿੰਨ ਤਰ੍ਹਾਂ ਦੇ ਹਨ—ਅਸਥੂਲ ਸਰੀਰ, ਸੂਖਮ ਸਰੀਰ ਤੇ ਆਤਮਕ ਮੰਡਲ। ਅਸਥੂਲ ਸਰੀਰ ਦੀ ਗਿਣਤੀ ਵਿਚ ਪਸ਼ੂ-ਪੰਖੀ, ਜਲ-ਜੰਤੂ, ਥਲ-ਜੰਤੂ ਤੇ ਨਭ-ਜੰਤੂ ਆ ਜਾਂਦੇ ਹਨ। ਸੋ ਮਨੁੱਖ ਦਾ ਪੰਜ-ਭੂਤਕ ਸਰੀਰ ਅਸਥੂਲ ਸਰੀਰ ਹੈ। ਸੂਖਮ ਸਰੀਰ ਵਿਚ ਭੂਤ-ਪ੍ਰੇਤ ਤੇ ਦੇਵ ਆ ਜਾਂਦੇ ਹਨ। ਮੁਕਤ ਮੰਡਲ ਅਧਿਆਤਮਕ ਮੰਡਲ ਹੈ। ਸੋ ਜੀਵਨ ਤਿੰਨ ਪ੍ਰਕਾਰ ਦਾ ਹੈ ਤੇ ਸਮੂਹ ਜਗਤ ਵਿਚ ਇਹ ਤਿੰਨੇ ਸਰੀਰ ਕਿਸੇ ਨਾ ਕਿਸੇ ਰੂਪ ਵਿਚ ਮੰਨੇ ਜਾਂਦੇ ਹਨ। ਭੂਤ-ਪ੍ਰੇਤ ਤੇ ਦੇਵ ਇਹ ਸੂਖਮ ਸਰੀਰ ਹਨ। ਇਹ ਸਿਰਫ਼ ਹਵਾ ਤੇ ਅੱਗ ਦੇ ਸੂਖਮ ਤੱਤ ਤੋਂ ਬਣੇ ਹਨ। ਪੰਜ-ਭੂਤਕ ਸਰੀਰ ਅੰਡੇ, ਜੇਰ, ਸਵਤਜ ਤੇ ਉਤਭੁਜ ਖਾਣੀਆਂ ਰਾਹੀਂ ਜਨਮ ਲੈਂਦਾ ਹੈ। ਸਭ ਤੋਂ ਵੱਡੀ ਖਾਣ ਅੰਡੇ ਹਨ—ਕੀੜੇ, ਮਕੌੜੇ, ਮੱਖੀਆਂ, ਪੰਛੀ ਤੇ ਜਲ-ਜੰਤੂ ਆਦਿਕ ਆਂਡਿਆਂ ਤੋਂ ਹੀ ਪੈਦਾ ਹੁੰਦੇ ਹਨ। ਮਨੁੱਖ ਤੇ ਚੌਪਾਇ ਜਾਨਵਰ ਜੇਰ, ਪੇਟ ਰਾਹੀਂ ਜਨਮ ਲੈਂਦੇ ਹਨ। ਪਸੀਨੇ ਤੋਂ ਚਿੱਚੜ, ਜੂੰ ਤੇ ਹੋਰ ਸੂਖਮ ਜੰਤੂ ਜਨਮ ਲੈਂਦੇ ਹਨ ਤੇ ਉਤਭੁਜ ਖਾਣ ਬਨੋਸਪਤੀ, ਜੋ ਧਰਤੀ ਤੋਂ ਪੈਦਾ ਹੁੰਦੇ ਹਨ। ਸੂਖਮ ਸਰੀਰ ਭਾਵ ਭੂਤ-ਪ੍ਰੇਤ ਤੇ ਦੇਵ ਜੂਨੀਆਂ ਦੀ ਬਣਤਰ ਇਸ ਖਾਣੀ ਤੋਂ ਅੱਡਰੀ ਹੈ। ਇਹ ਸੂਖਮ ਢਾਂਚਾ ਹੈ ਤੇ ਬਣਤਰ ਨਿਰਾਲੀ ਹੈ।

ਮਨੁੱਖ ਕੋਲ ਮਨ ਇਕ ਅਦਭੁਤ ਤੇ ਮਹਾਨ ਸ਼ਕਤੀ ਹੈ। ਮਨ ਕਰਕੇ ਅਸੀਂ ਜੋ ਵੇਖਦੇ ਹਾਂ, ਸੁਣਦੇ ਹਾਂ ਔਰ ਕਰਦੇ ਹਾਂ, ਭਾਵ ਜੋ ਵੀ ਕਰਮ ਮਨ ਕਰਕੇ ਕੀਤਾ ਜਾਂਦਾ ਹੈ, ਉਸ ਦੇ ਸੰਸਕਾਰ ਬਣਦੇ ਹਨ, ਜਿਸ ਨੂੰ ਚਿਤਰ-ਗੁਪਤ ਆਖਦੇ ਹਨ। ਉਹ ਚਿਤਰ ਜੋ ਗੁਪਤ ਹੈ, ਜੋ ਵੀ ਇਸ ਜੀਵਨ ਵਿਚ ਮਨ ਕਰਕੇ ਕੀਤਾ ਹੈ, ਉਸ ਦਾ ਸੂਖਮ ਸਰੂਪ ਇਹ ਚਿਤਰ-ਗੁਪਤ ਹੈ। ਸੰਸਕਾਰ ਕੁਛ ਪੂਰਬਲੇ ਜਨਮਾਂ ਦੇ ਨਾਲ ਚੱਲਦੇ ਹਨ—ਜੀਵਨ, ਉਮਰ ਬਹੁਤ ਛੋਟੀ ਹੈ ਤੇ ਮੰਗਾਂ, ਖ਼ਾਹਿਸ਼ਾਂ ਬਹੁਤ ਜ਼ਿਆਦਾ ਹਨ ਤੇ ਹਰ ਜਨਮ ਨੇ ਖ਼ਾਹਿਸ਼ਾਂ ਦਾ ਅੰਬਾਰ ਵਧਾਇਆ ਤੇ ਖ਼ਾਹਿਸ਼ਾਂ ਦੀ ਪੂਰਤੀ ਲਈ ਜੀਵਨ ਚਾਹੀਦਾ ਹੈ। ਜੈਸੇ ਜੈਸੇ ਹਰ ਜਨਮ ਵਿਚ ਖ਼ਾਹਿਸ਼ਾਂ ਵਧੀਆਂ ਤੇ ਖ਼ਾਹਿਸ਼ਾਂ ਦੀ ਪੂਰਤੀ ਲਈ ਨਵਾਂ ਜਨਮ ਮਿਲਦਾ ਰਿਹਾ, ਖ਼ਾਹਿਸ਼ਾਂ ਵਧਦੀਆਂ ਗਈਆਂ ਤੇ ਜਨਮ ਮਰਨ ਦੀ ਸ਼ੰਖਲਾ

ਵੀ ਲੰਬੀ ਹੁੰਦੀ ਗਈ। ਸੋ ਸੰਸਕਾਰਾਂ ਦਾ ਜੋ ਢਾਂਚਾ ਹੈ, ਉਹ ਸੂਖਸ਼ਮ ਸਰੀਰ ਹੈ ਤੇ ਇਸੇ ਨੂੰ ਹੀ ਚਿਤਰ-ਗੁਪਤ ਆਖਦੇ ਹਨ। ਅੰਤਿਮ ਸਮੇਂ ਜਦ ਸਥੂਲ ਸਰੀਰ ਨੂੰ ਸਾੜ ਦੇਂਦੇ ਹਨ, ਯਾ ਦਫ਼ਨ ਕਰ ਦੇਂਦੇ ਹਨ ਤਾਂ ਇਹ ਸੂਖਮ ਸਰੀਰ ਨਵੇਂ ਜਨਮ ਦੀ ਯਾਤਰਾ 'ਤੇ ਚੱਲ ਪੈਂਦਾ ਹੈ। ਆਮ ਸੂਖਮ ਸਰੀਰ ਦਾ ਢਾਂਚਾ ਤੇਰਾਂ ਦਿਨਾਂ ਦੇ ਅੰਦਰ ਕਿਸੇ ਨਾ ਕਿਸੇ ਗਰਭ ਵਿਚ ਪ੍ਰਵੇਸ਼ ਕਰ ਜਾਂਦਾ ਹੈ। ਇਸ ਵਾਸਤੇ ਤੇਰ੍ਹਵੇਂ ਦੀ ਰਸਮ ਸਾਡੇ ਦੇਸ਼ ਵਿਚ ਪ੍ਰਚਲਿਤ ਹੋਈ। ਪਰ ਤੇਰ੍ਹਵਾਂ ਦਿਨ ਨਿਸ਼ਚਿਤ ਨਹੀਂ ਹੈ। ਤੇਰਾਂ ਦਿਨਾਂ ਦੇ ਅੰਦਰ ਅੰਦਰ ਕਿਸੇ ਗਰਭ ਵਿਚ ਇਹ ਸੂਖਮ ਸਰੀਰ ਜੋ ਸੰਸਕਾਰਾਂ ਦਾ ਪੁਤਲਾ ਹੈ, ਪ੍ਰਵੇਸ਼ ਕਰ ਜਾਂਦਾ ਹੈ।

ਆਮ ਕਰਕੇ ਇਹ ਸੂਖਮ ਸਰੀਰ ਮਨੁੱਖੀ ਮਾਂ ਦੇ ਹੀ ਗਰਭ ਵਿਚ ਪ੍ਰਵੇਸ਼ ਕਰਦਾ ਹੈ, ਪਰ ਸੂਖਮ ਢਾਂਚਾ ਅਤਿਅੰਤ ਅੰਧਕਾਰ ਪੂਰਨ ਹੋਵੇ ਤਾਂ ਕਿਸੇ ਪਸ਼ੂ ਵਿਚ ਵੀ ਪ੍ਰਵੇਸ਼ ਕਰ ਜਾਂਦਾ ਹੈ। ਆਮ ਪ੍ਰਭੂ ਦੀ ਬਣਾਈ ਨਿਯਮਾਵਲੀ ਅਨੁਸਾਰ ਮਨੁੱਖੀ ਮਾਂ ਦੇ ਗਰਭ ਵਿਚ ਪ੍ਰਵੇਸ਼ ਕਰਦਾ ਹੈ।

ਸੂਖਮ ਢਾਂਚਾ ਸੰਸਕਾਰ ਅਤਿਅੰਤ ਮਲੀਨ ਹੋਵਣ ਤਾਂ ਛੇਤੀ ਜਨਮ ਨਹੀਂ ਹੁੰਦਾ ਯਾ ਸੂਖਮ ਢਾਂਚਾ ਅਤਿਅੰਤ ਨਿਰਮਲ ਹੋਵੇ ਤਾਂ ਵੀ ਛੇਤੀ ਜਨਮ ਨਹੀਂ ਮਿਲਦਾ।

ਅਤਿਅੰਤ ਮਲੀਨ ਸੂਖਮ ਸਰੀਰ ਨੂੰ ਜਨਮ ਦੇਣ ਲਈ ਕੋਈ ਬਹੁਤ ਮਲੀਨ ਮਾਂ ਤੇ ਪਿਤਾ ਚਾਹੀਦਾ ਹੈ। ਗੰਦ ਨੂੰ ਗੰਦੀ ਥਾਂ 'ਤੇ ਹੀ ਸੁੱਟੀਦਾ ਹੈ। ਸੋ ਮਲੀਨ, ਜ਼ਾਲਮ, ਅਤਿਅੰਤ ਦੋਖੀ ਸੁਭਾਵ ਦਾ ਬੰਦਾ ਮਰ ਕੇ ਛੇਤੀ ਜਨਮ ਨਹੀਂ ਲੈਂਦਾ ਕਿਉਂਕਿ ਉਸ ਨੂੰ ਅਨੁਕੂਲ ਗਰਭ ਉਪਲਬਧ ਨਹੀਂ ਹੈ—ਕੋਈ ਬਹੁਤ ਕਠੋਰ ਤੇ ਮਲੀਨ ਮਾਂ ਤੇ ਅਤਿਅੰਤ ਜ਼ਾਲਮ ਪਿਤਾ ਰਾਹੀਂ ਜਨਮ ਹੋ ਸਕੇਗਾ। ਸੋ ਇਸ ਤਰ੍ਹਾਂ ਦੇ ਸੂਖਮ ਸਰੀਰ ਨੂੰ ਲੰਬੀ ਉਡੀਕ ਕਰਨੀ ਪੈਂਦੀ ਹੈ ਤੇ ਇਸ ਤਰ੍ਹਾਂ ਦਾ ਭਟਕਣ ਵਾਲਾ ਸੂਖਮ ਢਾਂਚਾ ਭੂਤ-ਪ੍ਰੇਤ ਕਹਿਲਾਂਦਾ ਹੈ।

ਜੋ ਬਹੁਤ ਨਿਰਮਲ ਤੇ ਪੁਨੀਤ ਹੈ ਪਰ ਮਰ ਕੇ ਅਗਰ ਮੋਖਸ਼ ਨਾ ਮਿਲੀ ਹੋਵੇ, ਜਿਵੇਂ ਸੌ ਡਿਗਰੀ 'ਤੇ ਪਹੁੰਚ ਕੇ ਪਾਣੀ ਭਾਫ਼ ਬਣਦਾ ਹੈ—ਇਕ ਖ਼ਾਸ ਹਾਲਤ ਵਿਚ ਪੁੱਜ ਕੇ ਮੋਖਸ਼ ਮਿਲਦੀ ਹੈ। ਅਗਰ ਕੁਛ ਘਾਟ ਰਹਿ ਗਈ ਹੋਵੇ ਤਾਂ ਉਸ ਘਾਟ ਨੂੰ ਪੂਰਾ ਕਰਨ ਲਈ ਫਿਰ ਦੁਬਾਰਾ ਜਨਮ ਮਿਲਦਾ ਹੈ ਤੇ ਅਕਸਰ ਇਸ ਤਰ੍ਹਾਂ ਦੇ ਸੰਸਕਾਰ ਦੇ ਜੀਵ ਜਨਮ ਤੋਂ ਸੀਲ-ਸੰਜਮੀ, ਹਲੀਮੀ ਤੇ ਪਵਿੱਤਰਤਾ ਦੇ ਧਾਰਨੀ ਹੁੰਦੇ ਹਨ। ਇਸ ਤਰ੍ਹਾਂ ਦੇ ਪਵਿੱਤਰ ਸੂਖਮ ਸਰੀਰ ਨੂੰ ਵੀ ਛੇਤੀ ਜਨਮ ਨਹੀਂ ਮਿਲਦਾ, ਕਿਉਂਕਿ ਕੋਈ ਬਹੁਤ ਪਵਿੱਤਰ ਤੇ ਪਾਵਨ ਮਾਂ ਹੀ ਇਸ ਤਰ੍ਹਾਂ ਦੇ ਸੂਖਮ ਢਾਂਚੇ ਨੂੰ ਜਨਮ ਦੇ ਸਕਦੀ ਹੈ। ਇਸ ਤਰ੍ਹਾਂ ਦੇ ਸੂਖਮ ਢਾਂਚੇ ਨੂੰ ਦੇਵ ਆਖਦੇ ਹਨ। ਬ੍ਰਹਿਮੰਡ ਵਿਚ ਭੂਤ-ਪ੍ਰੇਤ ਤੇ ਦੇਵ ਸੂਖਮ ਰੂਪ ਵਿਚ ਕਾਫ਼ੀ ਸਮੇਂ ਤਕ ਰਹਿੰਦੇ ਹਨ। ਭੂਤ-ਪ੍ਰੇਤ ਚੂੰਕਿ ਮਲੀਨ ਤੇ ਦੋਖੀ

ਹੁੰਦੇ ਹਨ, ਇਸ ਵਾਸਤੇ ਆਪਣੀ ਮਲੀਨ ਇੱਛਾ ਦੀ ਪੂਰਤੀ ਲਈ ਇਹ ਕਿਸੇ ਵੀ ਭੈ-ਭੀਤ ਤੇ ਮਲੀਨ ਸਰੀਰ ਅੰਦਰ ਪ੍ਰਵੇਸ਼ ਕਰ ਜਾਂਦੇ ਹਨ। ਦੇਵ ਚੂੰਕਿ ਪਵਿੱਤਰ ਹਨ, ਇਹ ਕਿਸੇ ਸਰੀਰ ਅੰਦਰ ਪ੍ਰਵੇਸ਼ ਨਹੀਂ ਕਰਦੇ ਬਲਕਿ ਨੇਕ ਪੁਰਸ਼ਾਂ ਦੀ ਗ਼ੈਬੀ ਰੂਪ ਵਿਚ ਮਦਦ ਕਰਦੇ ਹਨ, ਪਰ ਮੁਕਤੀ ਤਾਂ ਮਨੁੱਖ ਨੂੰ ਤਨ ਦੁਆਰਾ ਹੀ ਪ੍ਰਾਪਤ ਹੁੰਦੀ ਹੈ—ਇਸ ਵਾਸਤੇ ਮਨੁੱਖੀ ਤਨ ਦੀ ਲੋਚਾ ਰੱਖਦੇ ਹਨ:

**ਇਸ ਦੇਹੀ ਕਉ ਸਿਮਰਹਿ ਦੇਵ॥** *(ਭੈਰਉ ਕਬੀਰ ਜੀ, ਪੰਨਾ 1159)*

ਅੱਜ ਜੈਸਾ ਪਰਿਵਾਰਿਕ ਮਾਹੌਲ ਹੈ, ਇਹ ਤਾਂ ਬਹੁਤ ਹੀ ਸੰਸਾਰੀ ਹੈ। ਸਰੀਰ ਦੇ ਤਲ ਦਾ ਜੀਵਨ ਪਤੀ ਪਤਨੀ ਜੀ ਰਹੇ ਹਨ। ਗ੍ਰਹਿਸਤੀ ਜੀਵਨ ਬਹੁਤ ਮਲੀਨ ਹੋ ਚੁੱਕਿਆ ਹੈ ਤੇ ਪਦਾਰਥਵਾਦ ਰੋਜ਼ ਗਿਰਾਵਟ ਦਾ ਕਾਰਨ ਬਣ ਰਿਹਾ ਹੈ।

ਸੋ ਭੂਤ-ਪ੍ਰੇਤਾਂ ਵਾਸਤੇ ਗਰਭ ਉਪਲਬਧ ਹਨ। ਅੱਜ ਤੋਂ ਚੰਦ ਸਾਲ ਪਹਿਲਾਂ ਭੂਤ-ਪ੍ਰੇਤ ਆਮ ਸਨ। ਅੱਜ ਟਾਵਾਂ ਟਾਵਾਂ ਇਹ ਦਿਖਾਈ ਦੇਂਦੇ ਹਨ ਕਿਉਂਕਿ ਇਨ੍ਹਾਂ ਦੇ ਜਨਮ ਹੋ ਗਏ ਹਨ। ਅੱਜ ਦੇ ਬੱਚੇ ਤੇ ਅੱਜ ਦੀ ਮਨੁੱਖਤਾ ਨੂੰ ਵੇਖ ਕੇ ਕਹਿਣਾ ਪੈਂਦਾ ਹੈ ਕਿ ਭੂਤਾਂ ਦਾ ਜਨਮ ਹੋ ਗਿਆ ਹੈ:

**ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ॥**
**ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ॥** *(ਪੰਨਾ 556)*

ਭੂਤ ਆਪਣੀ ਮਲੀਨ ਇੱਛਾ ਕਿਸੇ ਅੰਦਰ ਪ੍ਰਵੇਸ਼ ਕਰ ਕੇ ਪੂਰੀ ਕਰਦਾ ਹੈ ਤਾਂ ਜਿਸ ਦੇ ਅੰਦਰ ਪ੍ਰਵੇਸ਼ ਕਰਦਾ ਹੈ, ਉਸ ਨੂੰ ਪੀੜਾ ਹੁੰਦੀ ਹੈ ਤੇ ਉਸ ਦਾ ਖ਼ੂਨ ਇਹ ਚੂਸ ਲੈਂਦਾ ਹੈ—ਦੂਜੇ ਨੂੰ ਦੁਖ ਦੇ ਕੇ ਆਪਣਾ ਸੁਖ ਲੱਭਣਾ ਅਜੋਕੀ ਮਨੁੱਖਤਾ ਦਾ ਲਕਸ਼ ਬਣ ਗਿਆ ਹੈ—ਮਲੀਨ ਸੂਖਮ ਸਰੀਰ (ਭੂਤ-ਪ੍ਰੇਤ) ਬਹੁਤ ਸਾਰੇ ਜਨਮ ਲੈ ਚੁੱਕੇ ਹਨ। ਪਰ ਦੇਵ ਜੂਨਾਂ ਦਾ ਜਨਮ ਔਖਾ ਹੁੰਦਾ ਜਾ ਰਿਹਾ ਹੈ। ਕਿਸੇ ਵਕਤ ਹਰ ਤੀਜੇ ਘਰ ਵਿਚ ਕੋਈ ਦੇਵਤਾ ਹੁੰਦਾ ਸੀ—ਤੇਤੀਸ ਕਰੋੜ ਦੇਵਤਿਆਂ ਦੀ ਕਹਾਣੀ ਇਸ ਦੇਸ਼ ਵਿਚ ਪ੍ਰਚਲਿਤ ਹੈ, ਪਰ ਅੱਜ ਪਰਿਵਾਰਿਕ ਜੀਵਨ ਇਤਨਾ ਗੰਦਾ ਹੋ ਗਿਆ ਹੈ ਕਿ ਦੇਵਤਿਆਂ ਦਾ ਜਨਮ ਦੁਰਲੱਭ ਹੋ ਗਿਆ ਹੈ। ਮਲੀਨ ਸੂਖਮ ਸਰੀਰਾਂ ਦੇ ਜਨਮ ਦਾ ਪੂਰਾ ਮਾਹੌਲ ਮੌਜੂਦ ਹੈ। ਇਸ ਲਈ ਅਜੋਕੀ ਮਖ਼ਲੂਕ ਦੇ ਦਰਸ਼ਨ ਭੂਤਾਂ-ਪ੍ਰੇਤਾਂ ਦੇ ਦਰਸ਼ਨ ਹਨ, ਕਿਉਂਕਿ ਅੱਜ ਦਾ ਮਨੁੱਖ ਵੀ ਦੂਜੇ ਨੂੰ ਦੁਖ ਦੇ ਕੇ ਹੀ ਸੁਖ ਲੱਭਣਾ ਚਾਹੁੰਦਾ ਹੈ। ਅਸਥੂਲ ਦੇਹੀ ਦਾ ਬੀਜ, ਜੋ ਸੂਖਮ ਦੇਹੀ ਸੰਸਕਾਰਾਂ ਦਾ ਪੁਤਲਾ ਹੈ, ਇਹ ਸੂਖਮ ਦੇਹੀ ਪਵਿੱਤਰ ਹੋਵੇ ਤਾਂ ਦੇਵ ਕਹਿਲਾਂਦੀ ਹੈ ਤੇ ਮਲੀਨ ਹੋਵੇ ਤਾਂ ਭੂਤ-ਪ੍ਰੇਤ ਕਹਿਲਾਂਦੀ ਹੈ।

# ਮਾਨਸਿਕ ਮੰਡਲ

ਸਿਰਜਣਹਾਰ ਨੇ ਜਿਵੇਂ ਸਰੀਰ ਦੀਆਂ ਤਿੰਨ ਹਾਲਤਾਂ ਬਣਾਈਆਂ ਹਨ, ਤਿਵੇਂ ਹੀ ਮਨ ਦਸ ਹਾਲਤਾਂ ਦੇ ਵਿੱਚੋਂ ਲੰਘਦਾ ਹੈ। ਮਨ ਦਾ ਪੂਰਾ ਗਿਆਨ ਮਨੋ-ਵਿਗਿਆਨ ਕਹਿਲਾਉਂਦਾ ਹੈ ਤੇ ਮਨੋ-ਵਿਗਿਆਨੀ ਨੂੰ 'ਮਨੀਸ਼' ਆਖਦੇ ਹਨ, ਜੋ ਦਿਨ ਰਾਤ ਮਨ ਦਾ ਹੀ ਚਿੰਤਨ ਕਰਦਾ ਰਹਿੰਦਾ ਹੈ। ਮਨ ਨੂੰ ਹੀ ਪੂਰਨ ਰੂਪ ਦੇ ਵਿਚ ਦੇਖਣ ਦੀ ਕੋਸ਼ਿਸ਼ ਕਰਦਾ ਹੈ। ਇਸ ਤਰ੍ਹਾਂ ਦੇ ਅਧਿਐਨ ਕਰਨ ਵਾਲੇ ਨੂੰ 'ਮਨੀਸ਼' ਆਖਦੇ ਹਨ। ਵੈਦ ਉਹ ਹੈ ਜਿਹਦੀ ਜਾਣਕਾਰੀ ਸਰੀਰ 'ਤੇ ਨਿਰਭਰ ਹੈ। ਜੋ ਸਰੀਰ ਦੀ ਇਕ ਇਕ ਨਸ ਦਾ ਬੋਧ ਰੱਖਦਾ ਹੈ। ਸਰੀਰ ਦੀ ਨਬਜ਼ ਦੀ ਚਾਲ ਵੇਖ ਸਰੀਰ ਦੇ ਸਵਸਥ ਅਤੇ ਰੋਗੀ ਹੋਣ ਦਾ ਅੰਦਾਜ਼ਾ ਲਗਾ ਲੈਂਦਾ ਹੈ ਕਿ ਬੀਮਾਰੀ ਕੀ ਹੈ ਅਤੇ ਸਰੀਰ ਦੇ ਤਲ 'ਤੇ ਕਿਉਂ ਪੈਦਾ ਹੁੰਦੀ ਹੈ—ਬਾਰੀਕੀਆਂ ਨਾਲ, ਸੂਖਮਤਾ ਨਾਲ ਛਾਣ-ਬੀਣ ਕਰ ਸਕਦਾ ਹੈ। ਇਸ ਤਰ੍ਹਾਂ ਦੇ ਸਰੀਰ ਦੇ ਜਾਣਕਾਰ ਗਿਆਨੀ ਨੂੰ ਵੈਦ ਆਖਦੇ ਹਨ। ਸੱਚ ਤਾਂ ਇਹ ਹੈ ਕਿ ਗਿਆਨ ਹੈ ਹੀ ਤਿੰਨ ਪ੍ਰਕਾਰ ਦਾ:

1. ਸ੍ਰੀਰ ਦਾ ਗਿਆਨ।
2. ਮਨ ਦਾ ਗਿਆਨ।
3. ਆਤਮਾ ਦਾ ਗਿਆਨ।

—ਸਰੀਰ ਦਾ ਗਿਆਨੀ ਵੈਦ ਅਖਵਾਉਂਦਾ ਹੈ।
—ਮਨ ਦੇ ਗਿਆਨੀ ਨੂੰ ਮਨੀਸ਼ ਆਖਦੇ ਹਨ।
—ਆਤਮਾ ਦਾ ਬੋਧ ਰੱਖਣ ਵਾਲੇ ਨੂੰ ਸੰਤ ਆਖਦੇ ਹਨ।

ਇਨ੍ਹਾਂ ਤਿੰਨ ਪ੍ਰਕਾਰ ਦੇ ਗਿਆਨ ਤੋਂ ਹੀਣੇ ਮਨੁੱਖਾਂ ਨੂੰ ਪਸ਼ੂ ਆਖਦੇ ਹਨ। ਗਿਆਨ ਦੀ ਪ੍ਰਾਪਤੀ ਹੀ ਮਨੁੱਖੀ ਜੀਵਨ ਦਾ ਮੁਖ ਮਨੋਰਥ ਹੈ।

*ਨਿੰਦ੍ਰਾ ਭੋਜਨ ਭੋਗ ਭੈ ਇਹ ਪਸ਼ ਪੁਰਖ ਸਮਾਨ।*
*ਨਰਕ ਗਿਆਨ ਨਿਜ ਅਧਿਕਤਾ ਗਿਆਨ ਬਿਨਾ ਪਸ਼ੂ ਜਾਨ।*

*(ਸਾਰਕੁਤਾਵਲੀ)*

ਗਿਆਨ ਉਹ ਦ੍ਰਿਸ਼ਟੀ ਹੈ, ਜਿਸ ਨਾਲ ਸਰੀਰ, ਮਨ ਅਤੇ ਆਤਮਾ ਦਾ ਸਵੈ-ਰੂਪ ਨਿੱਖਰ ਕੇ ਸਾਹਮਣੇ ਪ੍ਰਗਟ ਹੁੰਦਾ ਹੈ। ਸਰੀਰ-ਸ਼ਾਸਤਰੀ ਕੋਲ ਮਨ

ਦਾ ਬੋਧ ਨਹੀਂ ਹੁੰਦਾ ਅਤੇ ਮਨੋ-ਵਿਗਿਆਨੀ (ਮਨੀਸ਼) ਕੋਲ ਆਤਮ ਗਿਆਨ ਨਹੀਂ ਹੁੰਦਾ। ਲੇਕਿਨ ਆਤਮ ਗਿਆਨੀ ਸੰਤ ਕੋਲ ਸਰੀਰ ਅਤੇ ਮਨ ਦਾ ਬੋਧ ਹੁੰਦਾ ਹੈ। ਸੰਤ ਗਿਆਨ ਦੀ ਸਿਖਰਤਾ ਨੂੰ ਪ੍ਰਾਪਤ ਕਰ ਲੈਂਦਾ ਹੈ। ਅਗਰ ਸਮੁੱਚੀ ਮਨੁੱਖਤਾ ਦਾ ਕੋਈ ਭਵਿੱਖ ਜ਼ਾਨਣਾ ਚਾਹੇ ਤਾਂ ਇਹੀ ਕਿਹਾ ਜਾ ਸਕਦਾ ਹੈ ਕਿ ਹਰ ਮਨੁੱਖ ਦਾ ਭਵਿੱਖ ਸੰਤ, ਭਗਤ ਹੋਣਾ ਹੈ। ਚੂੰਕਿ ਸੰਤ ਹਰ ਪੱਖ ਦਾ ਬੋਧ ਰੱਖਦਾ ਹੈ, ਇਸ ਵਾਸਤੇ ਸੰਤਾਂ ਨੇ ਸਰੀਰ ਅਤੇ ਮਨ ਦੇ ਵੀ ਬਹੁਤ ਗੁੱਝੇ ਭੇਦ ਪ੍ਰਗਟ ਕਰ ਕੇ ਦੱਸੇ ਹਨ। ਇਸ ਸਦੀ ਦੇ ਹੋਰ ਗੁਜ਼ਰੇ ਮਨੋ-ਵਿਗਿਆਨੀ (ਮਨੀਸ਼) ਮਿ. ਫ਼ਰਾਈਡ ਨੇ ਮਨ ਦੀਆਂ ਕੋਈ ਅੱਠ ਹਾਲਤਾਂ ਬਿਆਨ ਕੀਤੀਆਂ ਹਨ।

ਅੱਜ ਤੋਂ ਕੋਈ ਪੰਜ ਸੌ ਸਾਲ ਪਹਿਲੇ ਜਗਤ-ਗੁਰੂ—ਗੁਰੂ ਨਾਨਕ ਦੇਵ ਜੀ ਨੇ ਮਨ ਦੀਆਂ ਦਸ ਹਾਲਤਾਂ ਕਥਨ ਕੀਤੀਆਂ ਹਨ। ਮਿ. ਫ਼ਰਾਈਡ ਦੀਆਂ ਦੱਸੀਆਂ ਹੋਈਆਂ ਅੱਠ ਹਾਲਤਾਂ ਗੁਰੂ ਨਾਨਕ ਦੇਵ ਜੀ ਦੀਆਂ ਕਥਨ ਕੀਤੀਆਂ ਹਾਲਤਾਂ ਨਾਲ ਮੇਲ ਖਾਂਦੀਆਂ ਹਨ, ਪਰ ਮਿ. ਫ਼ਰਾਈਡ ਦੀ ਪਹੁੰਚ ਸਿਰਫ਼ ਅੱਠ ਹਾਲਤਾਂ ਤਕ ਹੀ ਹੋ ਸਕਦੀ ਹੈ। ਮਨ ਦੀ ਹਾਲਤ ਦਾ ਬੋਧ ਵਾਸਤਵਿਕ ਵਿਚਾਰ-ਮੰਡਲ ਦਾ ਬੋਧ ਹੈ। ਚੂੰਕਿ ਮਨ ਇਕ ਵਿਚਾਰ ਹੈ ਅਤੇ ਜਿੰਨਾ ਕੁਝ ਬੰਦੇ ਦੀ ਵਿਚਾਰ ਦੇ ਅੰਦਰ ਹੈ, ਉਤਨਾ ਹੀ ਸੰਸਾਰ ਹੈ। ਸੰਸਾਰ ਦੀ ਸੀਮਾ ਮਨੁੱਖ ਦੀ ਵਿਚਾਰ ਦੀ ਸ਼ੀਮਾ ਨਾਲ ਹੀ ਬਣਦੀ ਹੈ, ਜਦ ਕਿ ਸੰਸਾਰ ਅਸੀਮ ਹੈ। ਜਗਤ ਦੇ ਵਿਚ ਮਨੁੱਖੀ ਤਲ 'ਤੇ ਅਸੀਂ ਜੋ ਵੀ ਹੱਦ-ਬੰਦੀਆਂ ਵੇਖਦੇ ਹਾਂ, ਉਹ ਮਨੁੱਖੀ ਵਿਚਾਰਾਂ ਦੀ ਹੀ ਹੱਦ-ਬੰਦੀ ਕਰਕੇ ਹਨ।

ਨਵਾਂ ਜਨਮਿਆ ਬੱਚਾ, ਜੋ ਅਜੇ ਕੁਝ ਦਿਨਾਂ ਦਾ ਹੀ ਹੈ—ਉਸ ਦੇ ਮਨ ਦੀ ਦੁਨੀਆ ਬਹੁਤ ਹੀ ਛੋਟੀ ਹੈ। ਉਸ ਦਾ ਮਨ ਦੁੱਧ ਦੀ ਹੀ ਪਰਕਰਮਾ ਕਰਦਾ ਹੈ। ਉਸ ਦਾ ਸੰਸਾਰ ਦੁੱਧ ਹੈ। ਉਸ ਦਾ ਧਨ ਮਾਂ ਦੇ ਅਸਥਨ ਹਨ। ਉਹਦਾ ਰਸ ਸਿਰਫ਼ ਦੁੱਧ ਦਾ ਹੀ ਰਸ ਹੈ। ਦੁੱਧ ਤੋਂ ਬਿਨਾਂ ਵੀ ਜਗਤ ਵਿਚ ਕੁਝ ਹੈ—ਇਹ ਅਜੇ ਬੱਚੇ ਦੇ ਵਿਚਾਰ ਮੰਡਲ ਤੋਂ ਪਰੇ ਹੈ। ਇਸ ਵਾਸਤੇ ਬੱਚੇ ਦੀ ਚੇਤਨਾ ਬਸ ਦੁੱਧ ਦੇ ਹੀ ਆਲੇ-ਦੁਆਲੇ ਘੁੰਮਦੀ ਰਹਿੰਦੀ ਹੈ। ਯਥਾ :

**ਪਹਿਲੈ ਪਿਆਰਿ ਲਗਾ ਥਣ ਦੁਧਿ ॥**
**ਦੂਜੈ ਮਾਇ ਬਾਪ ਕੀ ਸੁਧਿ ॥** *(ਸਲੋਕ ਮ: ੧, ਪੰਨਾ 137)*

ਮਨ ਦੀ ਦੂਜੀ ਗੱਲ ਮਾਂ ਬਾਪ ਦੀ ਸੁੱਧ ਹੈ। ਹੁਣ ਸਿਰਫ਼ ਦੁੱਧ ਹੀ ਸਭ ਕੁਝ ਨਹੀਂ ਹੈ—ਮਨ ਅੱਗੇ ਚਲਾ ਗਿਆ ਹੈ। ਹੁਣ ਮਾਂ ਦੀ ਹੋਂਦ ਵੀ ਲਾਜ਼ਮੀ ਹੈ। ਹੁਣ ਦੁੱਧ ਇਕ ਲੋੜ-ਮਾਤਰ ਹੈ। ਹੁਣ ਖ਼ੁਸ਼ੀ ਮਾਂ ਬਾਪ ਨੂੰ ਵੇਖ ਕੇ ਮਿਲਦੀ ਹੈ। ਮਾਂ ਕਿਧਰੇ ਕੰਮ ਕਰੇ ਯਾ ਕਿਧਰੇ ਜਾਵੇ—ਬੱਚਾ ਬਾਹਵਾਂ ਪਸਾਰਦਾ ਹੈ।

ਅਕਸਰ ਮਾਂ ਉਦੋਂ ਹੀ ਕੰਮ ਕਰਦੀ ਹੈ ਯਾ ਬਾਹਰ ਜਾਂਦੀ ਹੈ ਜਦ ਬੱਚਾ ਸੁੱਤਾ ਪਿਆ ਹੋਵੇ। ਮਨ ਮਾਂ ਬਾਪ ਦੇ ਚੌਗਿਰਦ ਪਰਕਰਮਾ ਕਰਦਾ ਹੈ। ਸਹਿਜੇ ਸਹਿਜੇ ਮਨ ਇਸ ਤੋਂ ਵੀ ਅੱਗੇ ਲੰਘ ਜਾਂਦਾ ਹੈ। ਭਾਈ ਭੈਣ ਸੰਬੰਧੀ ਇਤਿਆਦਿਕ ਦਾ ਪਤਾ ਚੱਲਦਾ ਹੈ। ਹੁਣ ਮਾਂ ਤੇ ਪਿਤਾ ਵਿਚ ਇਤਨੀ ਕਸ਼ਿਸ਼ ਨਹੀਂ ਰਹੀ। ਹੁਣ ਭਾਈ ਭੈਣ ਮਹਾਨ ਹੋ ਗਏ ਹਨ ਤੇ ਮਨ ਭਾਈ ਭੈਣ ਦੇ ਆਲੇ-ਦੁਆਲੇ ਰਹਿ ਕੇ ਸੁਖ ਮਹਿਸੂਸ ਕਰਦਾ ਹੈ। ਚੌਥੀ ਹਾਲਤ ਵਿਚ ਖੇਡਾਂ ਦਾ ਚਾਅ ਜਾਗ ਪੈਂਦਾ ਹੈ ਤੇ ਜੀਵਨ ਵਿਚ ਖੇਲ ਪ੍ਰਧਾਨ ਹੋ ਜਾਂਦਾ ਹੈ। ਹੁਣ ਮਨ ਹਰ ਵਕਤ ਖੇਡਣ ਦੇ ਚਾਅ ਨਾਲ ਭਰਿਆ ਰਹਿੰਦਾ ਹੈ—ਮਾਨੋ ਖੇਡ ਹੀ ਜੀਵਨ ਹੈ:

**ਤੀਜੈ ਭਯਾ ਭਾਭੀ ਬੇਬ॥**
**ਚਉਥੈ ਪਿਆਰਿ ਉਪੰਨੀ ਖੇਡ॥** *(ਪੰਨਾ 137)*

ਖੇਡਣ ਦੇ ਪੜਾਓ ਤੋਂ ਇਕ ਦਿਨ ਮਨ ਅੱਗੇ ਚਲਾ ਜਾਂਦਾ ਹੈ ਤੇ ਖਾਣ-ਪੀਣ ਦੀਆਂ ਰੁਚੀਆਂ ਪ੍ਰਬਲ ਹੋ ਜਾਂਦੀਆਂ ਹਨ। ਅੱਠੋ ਪਹਿਰ ਹੁਣ ਭੋਜਨ ਦਾ ਚਿੰਤਨ ਚੱਲਦਾ ਰਹਿੰਦਾ ਹੈ। ਖਾਣ-ਪੀਣ ਦੀ ਬਹੁਤ ਪ੍ਰਬਲ ਭਾਵਨਾ ਅੰਦਰ ਪੈਦਾ ਹੋ ਜਾਂਦੀ ਹੈ। ਭੋਜਨ ਸੰਬੰਧੀ ਹਰ ਵਕਤ ਗੱਲ-ਬਾਤ ਕਰਨੀ ਤੇ ਭੋਜਨ ਦਾ ਹੀ ਚਿੰਤਨ ਕਰਨਾ ਬਸ ਏਹੀ ਜੀਵਨ ਦਾ ਲਕਸ਼ ਬਣ ਜਾਂਦਾ ਹੈ:

**ਪੰਜਵੈ ਖਾਣ ਪੀਅਣ ਕੀ ਧਾਤੁ॥**
**ਛਿਵੈ ਕਾਮੁ ਨ ਪੁਛੈ ਜਾਤਿ॥** *(ਪੰਨਾ 137)*

ਸਹਿਜੇ ਸਹਿਜੇ ਖਾਣ-ਪੀਣ ਦੀਆਂ ਰੁਚੀਆਂ ਕੁਝ ਘਟਦੀਆਂ ਹਨ ਤੇ ਕਾਮ ਦਾ ਵੇਗ ਪ੍ਰਬਲ ਹੋ ਜਾਂਦਾ ਹੈ। ਜਿਥੇ ਪਹਿਲੇ ਸਿਮਰਤੀ ਵਿਚ ਭੋਜਨ ਦਾ ਚਿੰਤਨ ਚੱਲਦਾ ਸੀ, ਹੁਣ ਕਾਮ ਦਾ ਚਿੰਤਨ ਚੱਲਦਾ ਹੈ। ਹੁਣ ਮਨ ਕਾਮ ਆਸ਼੍ਰਤ ਹੋ ਜਾਂਦਾ ਹੈ। ਭੋਜਨ ਤੇ ਕਾਮ ਸਰੀਰ ਦੀ ਲੋੜ ਹੋ ਸਕਦਾ ਹੈ ਪਰ ਭੋਜਨ ਤੇ ਕਾਮ ਦਾ ਹਰ ਵਕਤ ਚਿੰਤਨ ਜੀਵਨ ਲਈ ਘਾਤਕ ਸਾਬਤ ਹੁੰਦਾ ਹੈ। ਭੋਜਨ ਤੇ ਕਾਮ ਦਾ ਸਿਮਰਨ ਕਰਨ ਵਾਲੇ ਆਖ਼ਿਰ ਮਾਨਸਿਕ ਤਨਾਓ ਨਾਲ ਭਰ ਜਾਂਦੇ ਹਨ ਤੇ ਸਰੀਰਕ ਤੌਰ 'ਤੇ ਰੋਗੀ ਹੋ ਜਾਂਦੇ ਹਨ। ਮਨ ਜਦ ਸਤਵੀਂ ਹਾਲਤ ਵਿਚ ਪਹੁੰਚਦਾ ਹੈ ਤਾਂ ਸੰਚਨ ਸੰਗ੍ਰਹਿ ਕਰਨ ਦੀਆਂ ਰੁਚੀਆਂ ਪੈਦਾ ਹੋ ਜਾਂਦੀਆਂ ਹਨ। ਧਨ-ਪਦਾਰਥ ਦਾ ਸੰਗ੍ਰਹਿ ਕਰਨਾ ਹੀ ਜੀਵਨ ਦਾ ਮਨੋਰਥ ਹੋ ਜਾਂਦਾ ਹੈ। ਸੋ, ਧਨ ਪਦਾਰਥ ਦੀ ਤ੍ਰਿਸ਼ਨਾ ਬਹੁਤ ਪ੍ਰਬਲ ਹੋ ਜਾਂਦੀ ਹੈ।

ਉਮਰ ਦੇ ਵਧਣ ਦੇ ਨਾਲ ਨਾਲ ਤ੍ਰਿਸ਼ਨਾ ਵਧਦੀ ਹੈ। ਸੋ ਸੰਗ੍ਰਹਿ ਕਰਨਾ, ਜੋੜਨਾ ਇਹੀ ਨਿਸ਼ਾਨਾ ਬਣ ਜਾਂਦਾ ਹੈ:

**ਸਤਵੈ ਸੰਜਿ ਕੀਆ ਘਰ ਵਾਸੁ॥**
**ਅਠਵੈ ਕ੍ਰੋਧੁ ਹੋਆ ਤਨ ਨਾਸੁ॥** *(ਪੰਨਾ 137)*

ਵਾਸ਼ਨਾ ਪ੍ਰਬਲ ਹੈ, ਤੇ ਮਨ ਦੀ ਵਾਸ਼ਨਾ ਦੀ ਪੂਰਤੀ ਹੋ ਸਕੇ, ਸਰੀਰ ਵਿਚ ਸੱਤਿਆ ਨਹੀਂ ਤੇ ਅਪੂਰਨ ਧਨ-ਪਦਾਰਥ ਤੇ ਜੋਬਨ ਦੀ ਵਾਸ਼ਨਾ ਕ੍ਰੋਧ ਨੂੰ ਜਨਮ ਦੇਂਦੀ ਹੈ।

ਅਤੀ ਕ੍ਰੋਧੀ ਹੋ ਜਾਣਾ ਇਹ ਮਨ ਦੀ ਅੱਠਵੀਂ ਹਾਲਤ ਹੈ। ਕ੍ਰੋਧੀ ਆਦਮੀ ਵਕਤੀ ਤੌਰ 'ਤੇ ਪਾਗਲ ਹੁੰਦਾ ਹੈ ਔਰ ਇਸ ਵੇਗ 'ਤੇ ਕਾਬੂ ਨਾ ਪਾਇਆ ਜਾਵੇ ਤਾਂ ਮਨੁੱਖ ਸਥਾਈ ਰੂਪ ਵਿਚ ਪਾਗਲ ਹੋ ਜਾਂਦਾ ਹੈ।

ਹਰ ਵਕਤ ਕ੍ਰੋਧ ਕਰਨਾ—ਇਹ ਪਾਗਲਪਨ ਦੀਆਂ ਨਿਸ਼ਾਨੀਆਂ ਹਨ। ਵਾਸ਼ਨਾ ਦੀ ਪੂਰਤੀ ਨਾ ਹੋਵੇ ਤਾਂ ਵਾਸ਼ਨਾ ਦਾ ਵੇਗ ਕ੍ਰੋਧ ਹੋ ਜਾਂਦਾ ਹੈ।

ਅੱਠ ਹਾਲਤਾਂ ਹੀ ਮਿ. ਫ਼ਰਾਈਡ ਨੇ ਲਿਖੀਆਂ ਹਨ ਤੇ ਉਹ ਪਾਗਲਾਂ ਦਾ ਹੀ ਇਲਾਜ ਕਰਦਾ ਰਿਹਾ ਹੈ।

ਪਾਗਲਪਨ ਵਾਸ਼ਨਾ ਦੀ ਸਿਖਰਤਾ ਹੈ—ਅਪੂਰਨ ਵਾਸ਼ਨਾ ਫਿਰ ਕ੍ਰੋਧ ਦਾ ਰੂਪ ਧਾਰਨ ਕਰਦੀ ਹੈ।

ਗੁਰੂ ਨਾਨਕ ਦੇਵ ਜੀ ਨੇ ਇਸ ਤੋਂ ਅੱਗੇ ਵੀ ਮਨ ਦੀਆਂ ਹਾਲਤਾਂ ਬਿਆਨ ਕੀਤੀਆਂ ਹਨ। ਮਨ ਦੀ ਨੌਵੀਂ ਹਾਲਤ ਵਿਚ ਹਰ ਵਕਤ ਹੌਕੇ ਭਰਨਾ ਹੈ। ਉਠਦਿਆਂ ਬੈਠਦਿਆਂ ਹਰ ਵਕਤ ਹੌਕੇ ਭਰਨਾ—ਬੱਸ ਇਹੀ ਕੁਛ ਜੀਵਨ ਵਿਚ ਰਹਿ ਜਾਂਦਾ ਹੈ।

ਵਾਸ਼ਨਾ ਦੀ ਅਪੂਰਤੀ ਕ੍ਰੋਧ ਤੋਂ ਬਾਅਦ ਘੋਰ ਨਿਰਾਸ਼ਾ ਦਾ ਰੂਪ ਧਾਰਨ ਕਰਦੀ ਹੈ ਔਰ ਨਿਰਾਸ਼ਾ-ਭਰੀ ਹਾਲਤ ਵਿਚ ਹੌਕੇ ਹੀ ਨਿਕਲਦੇ ਹਨ ਤੇ ਮਨ ਦੀ ਦਸਵੀਂ ਹਾਲਤ ਵਿਚ ਮਨੁੱਖ ਰਾਖ ਹੋ ਜਾਂਦਾ ਹੈ। ਜਿਵੇਂ ਸੁਆਹ ਦੀ ਢੇਰੀ ਪਈ ਹੋਵੇ—ਬੱਸ ਇਸ ਤਰ੍ਹਾਂ ਮਨੁੱਖ ਪਿਆ ਰਹਿੰਦਾ ਹੈ।

ਮਨ ਵਿਚ ਇਹ ਫੁਰਨਾ ਬੈਠ ਜਾਂਦਾ ਹੈ ਕਿ ਮੇਰਾ ਕੋਈ ਉਪਯੋਗ ਨਹੀਂ ਹੈ। ਮੈਂ ਕਿਸੇ ਕੰਮ ਜੋਗਾ ਨਹੀਂ ਰਿਹਾ। ਮੈਂ ਤਾਂ ਕੁਛ ਵੀ ਨਹੀਂ। ਜਿਵੇਂ ਰਾਖ ਹੈ, ਇਸ ਤਰ੍ਹਾਂ ਹੋ ਗਿਆ ਹਾਂ—ਅੱਗ ਬੁੱਝ ਗਈ ਹੈ। ਜੀਵਨ ਵਿਚ ਹੁਣ ਕੋਈ ਸੱਤਿਆ ਨਹੀਂ ਰਹੀ—ਬਿਲਕੁੱਲ ਠੰਡਾ ਹੋ ਗਿਆ ਹੈ—ਪਰ ਇਹ ਮਜਬੂਰੀ ਹੈ, ਕਿਉਂਕਿ ਅਗਨ ਨੂੰ ਭੜਕਾਨ ਲਈ ਸੱਤਿਆ ਨਹੀਂ ਰਹੀ—ਇਸ ਵਾਸਤੇ ਜੀਵਨ ਰਾਖ ਹੋ ਜਾਂਦਾ ਹੈ:

**ਨਾਵੈ ਧਉਲੇ ਉਭੇ ਸਾਹ ॥**
**ਦਸਵੈ ਦਧਾ ਹੋਆ ਸੁਆਹ ॥** *(ਪੰਨਾ 137)*

o